ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ



ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਚਲਾਏ

ਹੋਏ "ਨਾਨਕ ਰਾਜ" ਦੇ

ਦਸਵੇਂ ਜਾਨਸ਼ੀਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੇ ਅਵਤਾਰ ਪੁਰਬ ਦੀ ਸਭ ਨੂੰ ਵਧਾਈ ਹੋਵੇ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨ।

# Congratulations

to all on the auspicious occasion of the

# Holy Birth Anniversary

of the tenth guru

## SRI SATGURU GOBIND SINGH JI

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਅਗਣਿਤ ਕਉਤਕ ਕਰ ਕੇ ਬਾਦਸ਼ਾਹਾਂ, ਰਾਜਿਆਂ ਅਤੇ ਹਾਕਮਾਂ ਨੂੰ ਜ਼ੁਲਮ ਕਰਨ ਤੋਂ ਹਟਾ ਕੇ ਲੋਕ ਸੇਵਾ ਵੱਲ ਲਾਇਆ। ਹਿੰਦੂਆਂ ਅਤੇ ਮੁਸਲਮਾਨਾਂ ਨੂੰ ਸੱਚੇ ਹਿੰਦੂ ਅਤੇ ਸੱਚੇ ਮੁਸਲਮਾਨ ਬਨਣ ਦੀ ਸਿਖਿਆ ਦਿੱਤੀ ਵੱਡੇ ਵੱਡੇ ਪੰਡਿਤਾਂ, ਪਾਂਧਿਆਂ, ਪੀਰਾਂ ਫਕੀਰਾਂ ਨੂੰ ਪਾਖੰਡਾਂ, ਭਰਮਾਂ ਅਤੇ ਵਹਿਮਾਂ ਦੇ ਤਿਆਗਣ ਦਾ ਉਪਦੇਸ਼ ਦਿੱਤਾ। ਰਿੱਧੀਆਂ ਸਿੱਧੀਆਂ ਦੇ ਮਾਲਕ ਜੋਗੀਆਂ ਅਥਵਾ ਸਿੱਧਾਂ ਦਾ ਮਾਨ ਤੋੜ ਕੇ ਉਨ੍ਹਾਂ ਨੂੰ **ਰਿਧਿ ਸਿਧਿ ਅਵਰਾ ਸਾਦ** ਦਸ ਕੇ ਮਾਨ ਮਾਇਆ ਦੇ ਤਿਆਗਣ ਦਾ ਉਪਦੇਸ਼ ਦਿੱਤਾ। ਕਾਜ਼ੀਆਂ, ਮੁਲਾਂ ਅਤੇ ਪੀਰਾਂ ਨੂੰ, ਜਿਹੜੇ ਜੰਤ੍ਰਾਂ ਮੰਤ੍ਰਾਂ ਅਤੇ ਤਵੀਤਾਂ ਰਾਹੀਂ ਲੋਕਾਂ ਨੂੰ ਗੁਮਰਾਹ ਕਰ ਰਹੇ ਸਨ, ਸਿੱਧੇ ਰਾਹ ਪਾਇਆ। ਔਰਤਾਂ ਦੀ ਨਿੰਦਿਆ ਕਰਨ ਵਾਲੇ ਜੋਗੀਆਂ ਨੂੰ

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ**

ਦਸ ਕੇ ਆਖਿਆ ਕਿ ਸਮਾਜ ਵਿਚ ਔਰਤ ਦੀ ਲੋੜ ਵੀ ਉਨੀ ਹੀ ਹੈ ਜਿੰਨੀ ਮਰਦ ਦੀ ਸਿੱਧਾਂ ਦੇ ਇਕ ਸਵਾਲ **ਕਿਉਂ ਸੰਸਾਰੀ ਰੀਤ ਚਲਾਈ** ਦੇ ਜਵਾਬ ਵਿਚ ਭਾਈ ਗੁਰਦਾਸ ਜੀ ਦੇ ਸ਼ਬਦ ਵਿਚ ਕਿਹਾ

**ਹੋਇ ਅਤੀਤ ਗ੍ਰਿਹਸਤ ਤਜ**
**ਫਿਰ ਉਨਹੂੰ ਕੇ ਘਰ ਮੰਗਨ ਜਾਈ**
**ਬਿਨ ਦਿਤੇ ਕਛੁ ਹੱਥ ਨ ਆਈ**

ਆਪ ਜੀ ਨੇ ਸਿੱਧਾਂ ਜੋਗੀਆਂ ਨੂੰ ਕਿਹਾ ਕਿ ਜੇ ਆਦਮੀ ਗ੍ਰਿਹਸਤ ਵਿਚ ਰਹਿੰਦਾ ਹੋਇਆ ਕਿਰਤ ਕਮਾਈ ਕਰਕੇ ਆਪ ਖਾਂਦਾ ਹੈ ਅਤੇ ਅਤਿਥੀਆਂ ਦੀ ਸੇਵਾ ਕਰਦਾ ਹੈ ਅਤੇ ਪੂਰੇ ਗੁਰੂ ਕੋਲੋਂ ਨਾਮ ਦੀ ਪ੍ਰਾਪਤੀ ਕਰਕੇ ਭਜਨ ਕਰਦਾ ਹੈ ਤਾਂ ਉਹ ਭੇਖੀ ਅਤੇ ਪਾਖੰਡੀ ਸਾਧਾਂ ਨਾਲੋਂ ਬਹੁਤ ਚੰਗਾ ਹੈ

ਆਪ ਜੀ ਨੇ ਕਿਸੇ ਧਰਮ ਦੀ ਨਿੰਦਿਆ ਨਹੀਂ ਕੀਤੀ। ਸਗੋਂ ਕਾਜ਼ੀਆਂ ਦੇ ਪੁੱਛਣ ਤੇ ਕਿ ਹਿੰਦੂ ਵੱਡਾ ਹੈ ਜਾਂ ਮੁਸਲਮਾਨ ਤਾਂ ਆਪ ਜੀ ਨੇ ਬਿਨਾਂ ਝਿਝੱਕ ਦੇ ਉੱਤਰ ਦਿੱਤਾ ਕਿ ਇਨਸਾਨ ਸਭ ਇਕੋ ਜਹੇ ਹਨ ਜਿਹੜਾ ਸ਼ੁਭ ਕੰਮ ਕਰਦਾ ਹੈ ਉਹ ਵੱਡਾ ਹੈ ਨਹੀਂ ਤਾਂ

**ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ**

ਸ੍ਰੀ ਸਤਿਗੁਰੂ ਜੀ ਦਾ ਇਸ ਤੋਂ ਅੱਗੇ ਧਰਮ ਨੂੰ ਪੱਕਾ ਕਰਨ ਦਾ ਤਰੀਕਾ।
ਇਸ ਸਮੇਂ ਜੋ ਕਿ ਜਾਗ੍ਰਤ ..., ... ਅਤੇ ਆਪਣੇ ਤੇ ਇਹ ਗੱਲ ਸਾਫ਼
ਇਹ ਬਾਣੀ । ਉਨ੍ਹਾਂ ਦਾ ਸਾਂਝਾ ਉਪਦੇਸ਼ ਇਹ ਹੈ

ਗੁਰ ਕੀ ਮਤਿ ਤੂੰ ਲੇਹਿ ਇਆਨੇ ।
ਭਗਤਿ ਬਿਨਾ ਬਹੁ ਡੂਬੇ ਸਿਆਨੇ ॥
ਆਪਦਾ ਮਤ ਕੋ ਭਰਮਿ ਭੁਲੈ ਸੰਸਾਰਿ ।
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ।
ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ ॥

ਜਿਹੜੇ ਆਪਣੇ ਆਪ ਨੂੰ ਸਮਝਦਾਰ ਸਿਆਣੇ ਸਮਝਦੇ ਹਨ ਅਤੇ ਗੁਰੂ ਦੀ ਲੋੜ ਨਹੀਂ ਸਮਝਦੇ ਉਨ੍ਹਾਂ ਨੂੰ ਸਮਝਾਉਂ ਉਹ ਭਰਮਾਂ ਤੇ ਲਿਪਦੇ ਹਨ

ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ।
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ।
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ।
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ

ਭਾਵ ਇਹ ਹੈ ਕਿ ਜਦੋਂ ਅਸੀਂ ਆਪਣੇ ਮਨ ਵਿਚ ਆਪਣੇ ਆਪ ਨੂੰ ਚਤੁਰ ਸਮਝਦੇ ਹਾਂ ਅਤੇ ਗੁਰੂ ਦੀ ਰਾਹਬਰੀ ਦੀ ਲੋੜ ਨਹੀਂ ਸਮਝਦੇ ਤਾਂ ਫਿਰ ਅਸੀਂ ਉਸ ਤਰ੍ਹਾਂ ਹਾਂ ਜਿਵੇਂ ਕਿਸੇ ਪੈਲੀ ਵਿਚ ਅੱਧੇ ਸਾੜੇ ਹੋਏ ਤਿਲ ਪਏ ਹੁੰਦੇ ਹਨ। ਉਹ ਤਿਲ ਫਲਦੇ ਫੁਲਦੇ ਵੀ ਹਨ ਪਰ ਉਹਨਾਂ ਦੇ ਤਨ ਵਿਚ ਕੋਈ ਤਿਲ ਨਹੀਂ ਹੁੰਦੇ. ਉਥੇ ਸੁਆਹ ਹੀ ਹੁੰਦੀ ਹੈ
ਸ੍ਰੀ ਗੁਰੂ ਅੰਗਦ ਦੇਵ ਜੀ ਲਿਖਦੇ ਹਨ

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ

ਭਾਵ ਇਹ ਹੈ ਕਿ ਭਾਵੇਂ ਸੈਂਕੜੇ ਚੰਦਰਮਾਂ ਹੋਣ ਅਤੇ ਹਜਾਰਾਂ ਸੂਰਜ ਵੀ ਹੋਣ ਪਰ ਸੱਚੇ ਗੁਰੂ ਬਿਨਾਂ ਮਨ ਦੀ ਅਗਿਆਨਤ ਦੂਰ ਨਹੀ ਹੋ ਸਕਦੀ । ਗੁਰੂ ਬਿਨਾਂ ਨ ਗਿਆਨ ਹੁੰਦਾ ਹੈ ਅਤੇ ਨ ਹੀ ਅਗਿਆਨਤਾ ਦਾ ਅੰਧੇਰਾ ਦੂਰ ਹੁੰਦਾ ਹੈ । ਕਿਉਂ ਜੋ

ਅਨਦਿਨੁ ਜਲਤ ਰਹੈ ਦਿਨੁ ਰਾਤੀ
ਗੁਰ ਬਿਨੁ ਸਾਂਤਿ ਨ ਹੋਈ ਹੇ

ਅਥਵਾ ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਤਾਂ ਇਥੋਂ ਤੱਕ ਲਿਖਦੇ ਹਨ

ਗੁਰੁ ਪਰਮੇਸਰੁ ਏਕੋ ਜਾਣੁ

ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ।
ਗੁਰ ਦਇਆਲ ਸਮਰਥ ਗੁਰ, ਗੁਰ ਨਾਨਕ ਪਤਿਤ ਉਧਾਰਣਹ ।

ਕਲਿਜੁਗ ਦੇ ਅਵਤਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਬਾਰੇ ਲਿਖਿਆ ਹੈ

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ

ਭਾਈ ਨੰਦ ਲਾਲ ਜੀ ਲਿਖਦੇ ਹਨ

ਗੁਰੂ ਨਾਨਕ ਆਮਦ ਨਰਾਇਨ ਸਰੂਪ
ਹੁਮਾਨਾ ਨਿਰੰਜਨ ਨਿਰੰਕਾਰ ਰੂਪ

ਭਾਵ ਸ੍ਰੀ ਅਕਾਲ ਪੁਰਖ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਧਾਰ ਕੇ ਆਏ ।

ਨਾਨਕਦੇਵ ਜੀ ਦਾ ਰੂਪ ਨਿਰੰਜਨ ਅਥਵਾ ਨਿਰੰਕਾਰ ਵਰਗਾ ਸੀ
ਅੱਗੇ ਜਾ ਕੇ ਭਾਈ ਜੀ ਲਿਖਦੇ ਹਨ

# ਹਕੱਸ਼ ਗੁਫਤ ਖੁਦ ਮੁਰਸ਼ਦਉਨ ਆਲਮੀਂ

ਭਾਵ ਅਕਾਲ ਪੁਰਖ ਜੀ ਫੁਰਮਾਂਦੇ ਹਨ ਕਿ ਗੁਰੂ ਨਾਨਕ ਦੇਵ ਜੀ ਸਾਰੇ ਸੰਸਾਰ ਦੇ ਗੁਰੂ ਹਨ। ਵੇਈਂ ਨਦੀ ਵਿਚ ਇਸ਼ਨਾਨ ਕਰਨ ਵਾਲੀ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਤਿੰਨ ਦਿਨ ਪਾਣੀ ਵਿਚੋਂ ਬਾਹਰ ਨ ਆਏ । ਪਰਮੇਸ਼ਰ ਦੇ ਸੇਵਕ ਗੁਰੂ ਨਾਨਕ ਦੇਵ ਜੀ ਨੂੰ ਪ੍ਰਮਾਤਮਾ ਪਾਸ ਲੈ ਗਏ । ਪ੍ਰਮਾਤਮਾ ਨੇ ਬੜੇ ਪ੍ਰਸੰਨ ਹੋ ਕੇ ਹੁਕਮ ਕੀਤਾ

# "ਨਾਨਕ ਜਿਸ ਉਪਰਿ ਤੇਰੀ ਨਦਰਿ, ਤਿਸ ਉਪਰਿ ਮੇਰੀ ਨਦਰਿ, ਜਿਸ ਉਪਰਿ ਤੇਰਾ ਕਰਮ, ਤਿਸ ਉਪਰਿ ਮੇਰਾ ਕਰਮ। ਮੇਰਾ ਨਾਉ ਪਾਰਬ੍ਰਹਮ ਤੇਰਾ ਨਾਉ ਗੁਰ ਪਰਮੇਸ਼ਰ.... ਮੈਂ ਤੇਰੇ ਤਾਈਂ ਨਿਹਾਲ ਕੀਆ ਹੈ, ਤੂੰ ਜਾਇ ਕਰ ਮੇਰਾ ਨਾਮ ਜਪ ਅਰੁ ਲੋਕਾਂ ਤਾਈਂ ਭੀ ਜਪਾਇ......

ਜਨਮ ਸਾਖੀ ਵਿਚ ਇਸ ਤਰ੍ਹਾਂ ਲਿਖਿਆ ਹੈ

# ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ **ਦੇਹ ਧਾਰੀ ਗੁਰੂ** ਦੀ ਹਮੇਸ਼ਾ ਲੋੜ ਨੂੰ ਮੁਖ ਰਖਕੇ ਨਾਨਕ ਰਾਜ ਸਥਾਪਤ ਕੀਤਾ

# ਨਾਨਕਿ ਰਾਜੁ ਚਲਾਇਆ

ਪਰ ਕਿਹੋ ਜੇਹਾ

# ਸਚੁ ਕੋਟ ਸਤਾਣੀ ਨੀਵ ਦੈ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਸੱਚ ਦੀ ਨੀਂਹ ਰਖ ਕੇ ਕਿਲ੍ਹਾ ਉਸਾਰਿਆ ਅਤੇ ਇਕ ਸੱਚਾ ਰਾਜ ਚਲਾਇਆ। ਉਹ ਚਾਹੁੰਦੇ ਤਾਂ ਉਸੇ ਸਰੀਰ ਨਾਲ ਕਲਿਜੁਗ ਦਾ ਸਾਰਾ ਸਮਾ ਭੁਗਤਾ ਦਿੰਦੇ ਪਰ ਮਰਯਾਦਾ ਪਰਸ਼ੋਤਮ ਸਤਿਗੁਰੂ ਜੀ ਦੁਨਿਆਵੀ ਮਰਯਾਦਾ ਕਾਇਮ ਰਖਦਿਆਂ ਹੋਇਆਂ ਸਰੀਰ ਬਦਲ ਬਦਲ ਕੇ ਇਸ ਤਖਤ ਤੇ ਸੁਭਾਇਮਾਨ ਹੁੰਦੇ ਰਹੇ। ਇਸ ਤਖਤ ਤੇ ਬੈਠੇ ਹੋਏ ਸਰੀਰ ਵਿਚ ਜੋਤ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਹੁੰਦੀ ਹੈ ਅਤੇ

ਮਰਯਾਦਾ ਵੀ ਗੁਰੂ ਨਾਨਕ ਦੇਵ ਜੀ ਵਾਲੀ ਹੁੰਦੀ ਹੈ

## ਜੋਤ ਓਹਾ ਜੁਗਤਿ ਸਾਇ ਸਹਿ ਕਾਇ ਫੇਰਿ ਪਲਟੀਐ

ਇਸ ਤਖਤ ਤੇ ਬਹਿਣ ਵਾਲੇ ਸਰੀਰ ਦੀ ਪਰਖ ਲਈ ਜਾਂਦੀ ਹੈ ਉਸ ਪਰਖ ਵਿੱਚ ਪੂਰਾ ਉਤਰਨ ਵਾਲਾ ਸਰੀਰ ਹੀ ਇਸ ਤੇ ਸੁਭਾਏਮਾਨ ਹੁੰਦਾ ਹੈ

## ਕਬੀਰ ਕਸਾਉਟੀ ਰਾਮ ਕੀ ਝੂਠਾ ਟਿਕੈ ਨ ਕੋਇ

ਇਥੇ ਕਿਸੇ ਦਾ ਲਿਹਾਜ ਨਹੀਂ, ਨ ਹੀ ਕੋਈ ਰਿਸ਼ਵਤ ਕੰਮ ਕਰਦੀ ਹੈ ਅਤੇ ਨ ਹੀ ਕੋਈ ਸਫਾਰਸ਼ ਚਲਦੀ ਹੈ। ਕਿਸੇ ਰਿਸ਼ਤੇਦਾਰੀ ਦੀ ਪਰਵਾਹ ਨਹੀਂ ਭਾਵੇਂ ਪੁਤਰ ਹੋਵੇ ਅਤੇ ਭਾਵੇਂ ਜਵਾਈ

## ਪੁਤ੍ਰੀਂ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਅਪਣੀ ਜੋਤ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵਿਚ ਰਖਣ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ (ਭਾਈ ਲਹਿਣਾ ਜੀ) ਦੀਆਂ ਕਈ ਗੁਪਤ ਪਰਗਟ ਪ੍ਰੀਖਿਆਵਾਂ ਲਈਆਂ ਸਨ। ਹਰ ਵਾਰ ਉਨ੍ਹਾਂ ਦੀ ਕਿਰਪਾ ਨਾਲ ਭਾਈ ਲਹਿਣਾ ਜੀ ਪੂਰੇ ਉਤਰਦੇ ਰਹੇ

## ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ
## ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ

ਮੁਨਾਸਬ ਸਮਾਂ ਵਿਚਾਰ ਕੇ ਸਤਿਗੁਰੂ ਨਾਨਕ ਦੇਵ ਜੀ, ਇਕ ਦਿਨ ਭਰੇ ਦੀਵਾਨ ਵਿਚ ਅਪਣੇ ਆਸਣ ਤੋਂ ਉਠ ਕੇ ਇਕ ਪਾਸੇ ਹੋ ਗਏ ਅਤੇ ਭਾਈ ਲਹਿਣਾ ਜੀ ਨੂੰ ਅਪਣੇ ਆਸਣ ਤੇ ਬੈਠਾ ਦਿੱਤਾ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਬੁਢੇ ਜੀ ਨੇ ਭਾਈ ਲਹਿਣਾ ਜੀ ਨੂੰ ਗੁਰਿਆਈ ਦਾ ਟਿੱਕਾ ਲਾ ਦਿੱਤਾ। ਫਿਰ ਗੁਰੂ ਨਾਨਕ ਦੇਵ ਜੀ ਨੇ ਥਾਲ ਵਿਚ ਪੰਜ ਪੈਸੇ ਅਤੇ ਇਕ ਨਰੇਲ ਰਖ ਕੇ ਭਾਈ ਲਹਿਣਾ ਜੀ ਨੂੰ ਪਹਿਲਾਂ ਆਪ ਮਥਾ ਟੇਕਿਆ ਅਤੇ ਫਿਰ ਸਾਰੀ ਸੰਗਤ ਨੂੰ ਮਥਾ ਟੇਕਣ ਦਾ ਹੁਕਮ ਕੀਤਾ।

ਸੱਤੇ ਬਲਵੰਡ ਦੀ ਵਾਰ ਵਿਚ ਲਿਖਿਆ ਹੈ

## ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ ।
## ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ।

ਇਸੇ ਮਰਯਾਦਾ ਅਨੁਸਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ "ਰਾਜ ਨਾਨਕ" ਦੇ ਤਖਤ ਦੇ ਨੌਵੇਂ ਜਾਨਸ਼ੀਨ ਸ੍ਰੀ ਗੁਰੂ ਤੇਗ ਬਹਾਦਰ ਜੀ ਹੋਏ । ਆਪ ਜੀ ਨੇ ਦੂਰ ਦੂਰ ਤਕ ਗੁਰਮਤ ਦਾ ਪਰਚਾਰ ਕੀਤਾ । ਔਰੰਗਜ਼ੇਬ ਦੇ ਬੜੇ ਲਾਲਚ ਅਤੇ ਡਰਾਵੇ ਦੇਣ ਤੇ ਵੀ ਆਪ ਜੀ ਨੇ ਨ ਕੋਈ ਕਰਾਮਾਤ ਵਿਖਾਈ ਅਤੇ ਨ ਹੀ ਹਿੰਦੂ ਧਰਮ ਛਡਿਆ ਅੰਤ ਅਪਣੀ ਰਜ਼ਾ ਅਨੁਸਾਰ ਸ਼ਹੀਦ ਹੋ ਗਏ ।



ਕ ਜੰਞੂ ਰਾਖਾ ਪ੍ਰਭ ਤਾਕਾ
ਨੋ ਬਡੋ ਕਲੂ ਮਹਿ ਸਾਕਾ



ਧਨਿ ਹੇਤ ਇਤੀ ਜਿਨਿ ਕਰੀ
ਸੁ ਦੀਯਾ ਪਰੁ ਸੀ ਨ ਉਚਰੀ



ਮ ਹੇਤ ਸਾਕਾ ਜਿਨ ਕੀਆ
ਦੀਆ ਪਰ ਸਿਰਰੁ ਨ ਦੀਆ



ਠੀਕਰਿ ਫੋਰਿ ਦਿਲੀਸਿ ਸਿਰਿ
ਪ੍ਰਭ ਪੁਰ ਕੀਯਾ ਪਯਾਨ ।



ਤੇਗ ਬਹਾਦਰ ਸੀ ਕ੍ਰਿਆ
ਕਰੀ ਨ ਕਿਨਹੂੰ ਆਨ ।



ਤੇਗ ਬਹਾਦਰ ਕੇ ਚਲਤ
ਭਯੋ ਜਗਤ ਕੋ ਸੋਕ ।



ਹੈ ਹੈ ਹੈ ਸਭ ਜਗਤ ਭਯੋ
ਜੈ ਜੈ ਜੈ ਸੁਰ ਲੋਕ ।



ਸ੍ਰੀ ਗੁਰੂ ਤੇਗ ਬਹਾਦਰ ਜੀ



ਸ਼ਹੀਦ ਹੋਣ ਤੋਂ ਪਹਿਲਾਂ ਆਪ ਜੀ ਨੇ ਅਪਣਾ ਉਤ੍ਰਾਧਿਕਾਰੀ ਅਪਣੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਦਾਸ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਨੀਯਤ ਕੀਤਾ ਸੀ
(ਰਾਇ)

# ਸ਼ਾਹਿ ਸ਼ਾਹਨ ਸ਼ਾਹ ਗੁਰੂ ਗੋਬਿੰਦ ਸਿੰਘ

ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਬਚਿੱਤ੍ਰ ਨਾਟਕ ਵਿਚ ਲਿਖਦੇ ਹਨ

ਅਬ ਮੈ ਅਪਨੀ ਕਥਾ ਬਖਾਨੋ । ਤਪ ਸਾਧਤ ਜਿਹ ਬਿਧਿ ਮੋਹਿ ਆਨੋ ।
ਹੇਮ ਕੁੰਟ ਪਰਬਤ ਹੈ ਜਹਾਂ । ਸਪਤ ਸ੍ਰਿੰਗ ਸੋਭਤ ਹੈ ਤਹਾਂ ।
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ । ਪੰਡੁ ਰਾਜ ਜਹ ਜੋਗ ਕਮਾਵਾ ।
ਤਹ ਹਮ ਅਧਿਕ ਤਪੱਸਿਆ ਸਾਧੀ । ਮਹਾਕਾਲ ਕਾਲਿਕਾ ਅਰਾਧੀ ।

ਇਹ ਬਿਧਿ ਕਰਤ ਤਪੱਸਿਆ ਭਯੋ । ਦ੍ਵੈ ਤੇ ਏਕ ਰੂਪ ਹ੍ਵੈ ਗਯੋ ।
ਤਾਤ ਮਾਤ ਮੁਰ ਅਲਖ ਅਰਾਧਾ । ਬਹੁ ਬਿਧਿ ਜੋਗ ਸਾਧਨਾ ਸਾਧਾ ।

ਤਿਨ ਜੋ ਕਰੀ ਅਲਖ ਕੀ ਸੇਵਾ । ਤਾ ਤੇ ਭਏ ਪ੍ਰਸੰਨ ਗੁਰਦੇਵਾ ।

**ਤਿਨ ਪ੍ਰਭ ਜਬ ਆਇਸ ਮੁਹਿ ਦੀਆ ।**
**ਤਬ ਹਮ ਜਨਮ ਕਲੂ ਮਹਿ ਲੀਆ ।**

ਸ੍ਰੀ ਗੁਰੂ ਸਾਹਿਬ ਜੀ ਅਪਨੇ ਆਉਣ ਦਾ ਕਾਰਨ ਇਸ ਤਰਾਂ ਲਿਖਦੇ ਹਨ

ਅਕਾਲ ਪੁਰਖ ਬਾਚ
**ਮੈ ਅਪਨਾ ਸੁਤ ਤੋਹਿ ਨਿਵਾਜਾ ।**
**ਪੰਥ ਪ੍ਰਚੁਰ ਕਰਬੇ ਕਉ ਸਾਜਾ ।**
**ਜਹਾ ਤਹਾ ਤੈ ਧਰਮੁ ਚਲਾਇ ।**
**ਕਬੁਧਿ ਕਰਨ ਤੇ ਲੋਕ ਹਟਾਇ**

ਜਦੋਂ ਸ੍ਰੀ ਅਕਾਲ ਪੁਰਖ ਜੀ ਨੇ ਆਪ ਜੀ ਨੂੰ ਇਕ ਨਵਾਂ ਪੰਥ ਸਾਜਣ ਦਾ ਹੁਕਮ ਦਿੱਤਾ ਤਾਂ ਆਪ ਜੀ ਨੇ ਬੇਨਤੀ ਕੀਤੀ

**ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ** (ਨਿਆਇ)
**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ**

ਫਿਰ ਆਪ ਜੀ ਲਿਖਦੇ ਹਨ

## ਯਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨ

## ਧਰਮ ਚਲਾਵਨ ਸੰਤ ਉਬਾਰਨ ।

## ਦੁਸਟ ਸਭਨ ਕੇ ਮੂਲ ਉਪਾਰਨ ।

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅਪਣੀ ਰਜ਼ਾ ਅਨੁਸਾਰ ਭਾਣਾ ਵਰਤਾਇਆ ਸੀ ਤਾਂ ਆਪ ਜੀ ਦਾ ਸੀਸ ਭਾਈ ਜੈਤੋ ਜੀ ਦੀ ਝੋਲੀ ਵਿਚ ਆ ਡਿਗਾ ਸੀ ਵੈਸੇ ਗੁਰੂ ਜੀ ਨੇ ਪਹਿਲੋਂ ਹੀ ਭਾਈ ਜੈਤੋ ਜੀ ਨੂੰ ਕਹਿਆ ਸੀ ਕਿ ਮੇਰਾ ਸੀਸ ਤੇਰੀ ਝੋਲੀ ਵਿਚ ਆ ਡਿਗੇਗਾ, ਤੈਨੂੰ ਕੋਈ ਵੇਖ ਨਹੀਂ ਸਕੇਗਾ ਤੂੰ ਬੇਫਿਕਰ ਹੋ ਕੇ ਮੇਰਾ ਸੀਸ ਅਨੰਦ ਪੁਰ ਪਹੁੰਚਾ ਦੇਈਂ । ਹੁਕਮ ਅਨੁਸਾਰ ਭਾਈ ਜੈਤੋ ਜੀ ਗੁਰੂ ਸਾਹਿਬ ਜੀ ਦਾ ਸੀਸ ਸਤਿਕਾਰ ਸਹਿਤ ਅਨੰਦ ਪੁਰ ਲੈ ਆਏ । ਇਥੇ ਸਾਹਿਬਜ਼ਾਦੇ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਹਜ਼ੂਰੀ ਵਿਚ ਗੁਰਮਤ ਅਨੁਸਾਰ ਸੰਸਕਾਰ ਕੀਤਾ ਗਿਆ ।

ਦਿੱਲੀ ਵਿਚ ਜਦੋਂ ਭਾਣਾ ਵਰਤਿਆ ਸੀ ਉਦੋਂ ਬੜੀ ਸਖਤ ਹਨੇਰੀ ਆਈ ਸੀ । ਲੋਕੀ ਅਖਾਂ ਮਲਦੇ ਏਧਰ ਉਧਰ ਹੋ ਗਏ । ਸਿਪਾਹੀ ਵੀ ਅਪਣੀ ਜਗ੍ਹਾ ਤੇ ਨ ਰਹੇ । ਉਸ ਭਿਆਨਕ ਹਨੇਰੀ ਵਿਚ ਇਕ ਲਖੀਸ਼ਾਹ ਵਣਜਾਰੇ ਨੇ ਬੜੀ ਫੁਰਤੀ ਨਾਲ ਗੁਰੂ ਸਾਹਿਬ ਜੀ ਦਾ ਧੜ ਅਪਣੇ ਗਡੇ ਤੇ ਰਖ ਕੇ ਉਪਰ ਹੋਰ ਸਮਾਨ ਰਖ ਲਿਆ । ਉਹ ਗਡਾ ਲੈ ਕੇ ਅਪਣੀਆਂ ਛਪਰੀਆਂ ਵਲ ਆ ਗਿਆ । ਇਥੇ ਅਪਣੀਆਂ ਛਪਰੀਆਂ ਵਿਚ, ਛਪਰੀਆਂ ਨੂੰ ਅਗ ਲਾ ਕੇ ਗੁਪਤ ਰੀਤੀ ਨਾਲ ਗੁਰੂ ਸਾਹਿਬ ਜੀ ਦੇ ਧੜ ਦਾ ਸਸਕਾਰ ਕਰ ਦਿੱਤਾ ਬਾਹਰ ਰੌਲਾ ਪਾ ਦਿੱਤਾ ਕਿ ਸਾਡੀਆਂ ਛਪਰੀਆਂ ਨੂੰ ਹਨੇਰੀ ਨਾਲ ਚਿਣਗ ਪੈ ਕੇ ਅਗ ਲੱਗ ਗਈ ਹੈ ।

ਜਦੋਂ ਇਹ ਵਣਜਾਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਅਨੰਦ ਪੁਰ ਆਇਆ ਤਾਂ ਗੁਰੂ ਸਾਹਿਬ ਜੀ ਦੇ ਪੁਛਣ ਤੇ ਦਸਿਆ ਕਿ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦ ਹੋਣ ਵਾਲੀ ਥਾਂ ਤੇ ਸਿਖ ਗਏ ਹੋਏ ਤਾਂ ਬੜੇ ਸਨ ਪਰ ਮੁਗਲ ਰਾਜ ਤੋਂ ਡਰਦੇ ਅਪਣੇ ਆਪ ਨੂੰ ਸਿਖ ਪਰਗਟ ਕਿਸੇ ਨੇ ਵੀ ਨ ਕੀਤਾ । ਗੁਰੂ ਸਾਹਿਬ ਜੀ ਨੇ ਆਪੈਂ ਬਿਧਿ ਬਣਾ ਕੇ ਬੜੀ ਸਖਤ ਹਨੇਰੀ ਲੈ ਆਂਦੀ ਅਤੇ ਉਸ ਨਾਲ ਹਨੇਰੀ ਵਿਚ ਗੁਰੂ ਜੀ ਦੀ ਕ੍ਰਿਪਾ ਨਾਲ ਗੁਪਤ ਤਰੀਕੇ ਨਾਲ ਅਸਾਂ ਗੁਰੂ ਜੀ ਧੜ ਗਡੇ ਵਿਚ ਰਖ ਕੇ ਅਪਣੇ

ਛਪਰੀਆਂ ਵਲ ਲੈ ਆਏ ਅਤੇ ਅੰਦਰ ਰਖ ਕੇ ਛਪਰੀਆਂ ਨੂੰ ਅਗ ਲਾ ਕੇ ਸਸਕਾਰ ਕਰ ਦਿੱਤਾ ਅਤੇ ਬਾਦ ਵਿਚ ਗੁਰੂ ਸਾਹਿਬ ਜੀ ਦੇ ਪੁਸ਼ਪ ਇਕ ਗਾਗਰ ਵਿਚ ਰਖ ਕੇ ਉਥੇ ਹੀ ਟੋਆ ਪਟ ਕੇ ਦਬਾ ਦਿਤੇ ਹਨ। ਹੁਣ ਜਿਸਤਰਾਂ ਗੁਰੂ ਜੀ ਦਾ ਹੁਕਮ ਹੋਵੇ। ਸ੍ਰੀ ਗੁਰੂ ਸਾਹਿਬ ਜੀ ਨੇ ਉਨ੍ਹਾਂ ਸਾਰਿਆਂ ਵਣਜਾਰਿਆਂ ਨੂੰ ਬੜੀਆਂ ਖੁਸ਼ੀਆਂ ਬਖਸ਼ੀਆਂ ਅਤੇ ਹੁਕਮ ਕੀਤਾ ਕਿ ਪੁਸ਼ਪ ਉਥੇ ਹੀ ਦਬੇ ਰਹਿਣ ਦਿਓ ਜਦੋਂ ਸਮਾ ਆਵੇਗਾ ਬੜੀ ਸ਼ਾਨਦਾਰ ਯਾਦਗਾਰ ਬਣਾਈ ਜਾਏਗੀ। ਫਿਰ ਗੁਰੂ ਜੀ ਨੇ ਰੋਹ ਨਾਲ ਆਖਿਆ ਕਿ ਹੁਣ ਮੈਂ ਐਸੇ ਸਿਖ ਬਣਾਵਾਂ ਗਾ ਜਿਹੜੇ ਲਖਾਂ ਆਦਮੀਆਂ ਵਿਚੋਂ ਵੀ ਪਛਾਣੇ ਜਾਇਆ ਕਰਨਗੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਚਾਰਿਆ ਕਿ ਹੁਣ ਜ਼ੁਲਮ ਦੀ ਅਤਿ ਹੋ ਗਈ ਹੈ

**ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ**

ਅਨੁਸਾਰ ਗੁਰੂ ਜੀ ਨੇ ਗੱਦੀ ਨਸ਼ੀਨ ਹੁੰਦਿਆਂ ਹੀ ਜੰਗੀ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਸਭ ਸਿਖਾਂ ਨੂੰ ਹੁਕਮ ਕਰ ਦਿੱਤਾ ਕਿ ਜਿਸ ਨੇ ਗੁਰੂ ਕੀਆਂ ਖੁਸ਼ੀਆਂ ਲੈਣੀਆਂ ਹੋਣ ਉਹ ਚੰਗੇ ਸ਼ਸਤਰ ਅਤੇ ਚੰਗੇ ਘੋੜੇ ਲਿਆਉਣ। ਗੁਰੂ ਜੀ ਦਾ ਹੁਕਮ ਸੁਣ ਸਿਖ ਭੇਟਾ ਵਜੋਂ ਚੰਗੇ ਸ਼ਸਤਰ ਅਤੇ ਵਧੀਆ ਘੋੜੇ ਲਿਆਉਣ ਲਗ ਪਏ। ਹਜ਼ਾਰਾਂ ਸਿਖਾਂ ਨੇ ਡੇਰਾ ਵੀ ਅਨੰਦ ਪੁਰ ਲਾ ਲਿਆ। ਸਤਿਗੁਰੂ ਜੀ ਆਪ ਵੀ ਸ਼ਸਤਰ ਚਲਾਉਣ ਦਾ ਅਭਿਆਸ ਕਰਦੇ ਅਤੇ ਸਿਖਾਂ ਨੂੰ ਵੀ ਘੋੜ ਸਵਾਰੀ ਨੇਜ਼ਾ ਬਾਜ਼ੀ ਗਤਕਾ ਅਤੇ ਹੋਰ ਕਈ ਪਰਕਾਰ ਦੇ ਸ਼ਸਤਰ ਚਲਾਉਣ ਦੀ ਸਿਖਿਆ ਦਿੰਦੇ। ਥੋੜੇ ਦਿਨਾਂ ਵਿਚ ਹੀ ਡਰਪੋਕ ਤੋਂ ਡਰਪੋਕ ਸਿਖ ਵੀ ਤਿਆਰ ਬਰ ਤਿਆਰ ਸੂਰਮੇ ਬਣ ਗਏ। ਇਕ ਤਕੜੀ ਫੌਜ ਤਿਆਰ ਹੋ ਗਈ। ਫੌਜ ਵਾਸਤੇ ਕਿਲ੍ਹਾ ਬਣ ਗਿਆ। ਇਕ ਬਹੁਤ ਵਡਾ ਨਗਾਰਾ ਵੀ ਤਿਆਰ ਹੋ ਗਿਆ ਇਸ ਨਗਾਰੇ ਦਾ ਨਾਮ "ਰਣਜੀਤ ਨਗਾਰਾ" ਰਖਿਆ ਗਿਆ। ਜਦੋਂ ਇਹ ਨਗਾਰਾ ਵਜਦਾ ਇਸ ਦੀ ਆਵਾਜ਼ ਦੂਰ ਦੂਰ ਤਕ ਬੱਦਲ ਵਾਂਙੂ ਗਰਜਦੀ ਸੁਣਾਈ ਦਿੰਦੀ ਸੀ। ਸਤਿਗੁਰੂ ਜੀ ਦੀਆਂ ਜੰਗੀ ਤਿਆਰੀਆਂ ਦੀ ਖਬਰ ਦੂਰ ਦੂਰ ਤਕ ਫੈਲ ਗਈ ਕਈ ਵਾਰ ਪਹਾੜੀ ਰਾਜਿਆਂ ਨਾਲ ਲੜਾਈ ਹੋਈ। ਹਰ ਵਾਰ ਰਾਜਿਆਂ ਦੀ ਹਾਰ ਹੀ ਹੋਈ

DATE ..../..../....

ਏ ਗੁਰੂ ਜੀ ਨੇ ਜ਼ਾਲਮਾਂ ਨੂੰ ਸੋਧਣ ਲਈ ਕਈ ਲੜਾਈਆਂ ਲੜੀਆਂ ਪਰ ਧਾਰਮਕ ਨਿਯਮਾਂ ਵਿਚ ਜ਼ਰਾ ਵੀ ਫਰਕ ਨ ਪੈਣ ਦਿੱਤਾ । ਗੁਰਮਤ ਦਾ ਪਰਚਾਰ ਵੀ ਹੁੰਦਾ ਕੀਰਤਨ ਵੀ ਹੁੰਦਾ ਅਤੇ ਅਪਣਾ ਨਿਤ ਨੇਮ ਵੀ ਕਰਦੇ । ਸਿਖ ਵੀ ਅਪਣਾ ਅਪਣਾ ਨਿਤ ਨੇਮ ਪੂਰਾ ਕਰਦੇ

ਇਸ ਤੋਂ ਬਿਨਾ ਸਤਿਗੁਰੂ ਜੀ ਨੇ ਬਾਣੀ ਵੀ ਰਚੀ । ਪੁਰਾਣੇ ਗ੍ਰੰਥਾਂ ਦਾ ਪੰਜਾਬੀ ਵਿਚ ਉਲਥਾ ਕੀਤਾ । ਆਪ ਜੀ ਦੇ ਦਰਬਾਰੀ ਕਵੀਆਂ ਨੇ ਸੁਹਣੀਆਂ ਸੁਹਣੀਆਂ ਸਿਖਿਆ ਦਾਇਕ ਕਵਿਤਾਵਾਂ ਲਿਖੀਆਂ

ਆਪ ਜੀ ਨੇ ਭਾਰਤ ਦੀ ਮਿਟ ਰਿਹੀ ਮਰਯਾਦਾ ਨੂੰ ਪੁਨਰ ਸਥਾਪਨ ਕਰ ਕੇ ਸਿਖਾਂ ਨੂੰ ਦਿਤੀ । ਆਪ ਜੀ ਨੇ ਸਿਖਾਂ ਨੂੰ ਉਪਦੇਸ਼ ਦਿੱਤਾ ਕਿ

**ਇਕ ਬਿਨੁ ਦੂਸਰ ਸੋ ਨ ਚਿਨਾਰ**
**ਭੰਜਨ ਗੜ੍ਹਨ ਸਮਰੱਥ ਸਦਾ ਪ੍ਰਭ ਜਾਨਤ ਹੈ ਕਰਤਾਰ**

ਅਥਵਾ

**ਬਿਨੁ ਹਰਿ ਨਾਮ ਨ ਬਾਚਨ ਪੈ ਹੈ**
**ਚੌਦਹ ਲੋਕ ਜਾਹਿ ਬਸਿ ਕੀਨੇ ਤਾ ਤੇ ਕਹਾ ਪਲੈ ਹੈ**

ਜਿਥੇ ਆਪ ਜੀ ਆਤਮ ਸੁਧੀ ਵਾਸਤੇ ਬਾਣੀ ਪੜ੍ਹਨੀ ਅਤੇ ਗੁਰੂ ਦੁਆਰਾ ਨਾਮ ਪ੍ਰਾਪਤ ਕਰ ਕੇ ਨਾਮ ਜਪਣ ਦਾ ਉਪਦੇਸ਼ ਦਿੰਦੇ ਹਨ ਉਥੇ ਸਰੀਰਕ ਸੁਧੀ ਵਾਸਤੇ ਇਸ਼ਨਾਨ ਪਾਣੀ ਕਰਨ ਅਤੇ ਨਿਗੁਰੇ ਕੋਲੋਂ ਪ੍ਰਸ਼ਾਦ ਆਦਿ ਲੈ ਕੇ ਨ ਖਾਨ ਪੀਣ ਵਾਸਤੇ ਵੀ ਸਿਖਿਆ ਦਿੰਦੇ ਹਨ

**ਜਹਾਂ ਕਹਾਂ ਕਾ ਛਕੈ ਪ੍ਰਸ਼ਾਦਿ ।**
**ਸਿਖ ਨਹੀਂ ਮੇਰਾ ਆਦਿ ਜੁਗਾਦਿ "**

ਸਤਿਗੁਰੂ ਜੀ ਭਾਵੇਂ ਸਰਬੱਗ ਸਨ ਪਰ ਦੁਨਿਆਵੀ ਮਰਯਾਦਾ ਨੂੰ ਮੁਖ ਰਖਦਿਆਂ ਪੰਡਤ ਕੇਸ਼ੋ ਦਾਸ ਨਾਲ ਸਲਾਹ ਕਰ ਕੇ ਇਕ ਬਹੁਤ ਵਡਾ ਹਵਨ ਕੀਤਾ

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹੀ ੧੦ਵੀਂ



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੪ (1754) ਵਿਚ ਨੈਣਾ ਦੇਵੀ ਦੇ ਅਸਥਾਨ ਤੇ ਹਵਨ ਅਰੰਭਿਆ । ਪੰਡਤ ਕੇਸੋ ਦਾਸ ਦੇ ਕਹਿਣ ਮੁਤਾਬਕ ਮੰਤਰ ਦਾ ਜਾਪ ਕਰਦੇ ਰਹਿੰਦੇ ਅਤੇ ਅਗਨੀ ਵਿਚ ਅਹੂਤੀ ਪਾਂਦੇ ਰਹਿੰਦੇ । ਹਰ ਰੋਜ ਬੀਰ ਆਸਣ ਸਜਾ ਕੇ ਪੰਜ ਪੰਜ ਪਹਿਰ ਹਵਨ ਕਰਦੇ ਰਹਿੰਦੇ । ਇਸ ਸਮੇਂ ਅਲਪ ਅਹਾਰ ਕਰਦੇ ਅਤੇ ਭੁੰਜੇ ਬਿਰਾਜਦੇ । ਸਾਰੇ ਸਮੇਂ ਬ੍ਰਹਮਚਰਜ ਧਾਰੀ ਰਖਿਆ । ਜੱਗ ਸੰਪੂਰਨ ਹੋਣ ਤੋਂ ਪਹਿਲਾਂ ਬੜਾ ਭੁਚਾਲ ਆਇਆ ਫਿਰ ਬੜਾ ਪਰਕਾਸ਼ ਹੋਇਆ । ਲਗ ਭਗ ਸਾਲ ਪਿਛੋਂ ਸ਼ਕਤੀ ਮਾਤਾ ਪ੍ਰਗਟ ਹੋਈ । ਸ਼ਕਤੀ ਮਾਤਾ ਗੁਰੂ ਜੀ ਤੇ ਬੜੀ ਪ੍ਰਸੰਨ ਹੋਈ

ਸ੍ਰੀ ਗੁਰੂ ਸਾਹਿਬ ਜੀ ਨੇ ਸ਼ਕਤੀ ਮਾਤਾ ਜੀ ਦੀ ਪ੍ਰਸੰਸਾ ਵਿਚ ਅਨਗਨਿਤ ਛੰਦ ਉਚਾਰੇ। ਸ਼ਕਤੀ ਮਾਤਾ ਨੇ ਪ੍ਰਸੰਨ ਹੋ ਕੇ ਗੁਰੂ ਸਾਹਿਬ ਜੀ ਨੂੰ ਇਕ ਤਲਵਾਰ ਦਿੱਤੀ ਅਤੇ ਫਿਰ ਅਲੋਪ ਹੋ ਗਈ। ਗੁਰੂ ਸਾਹਿਬ ਜੀ ਪਹਾੜ ਤੋਂ ਉਤਰ ਕੇ ਸ੍ਰੀ ਅਨੰਦ ਪੁਰ ਸਾਹਿਬ ਆਏ। ਸੰਗਤਾਂ ਨੇ ਬੜੀਆਂ ਖੁਸ਼ੀਆਂ ਮਨਾਈਆਂ। ਕਈ ਪਰਕਾਰ ਦੇ ਪਦਾਰਥ ਵਰਤਾਏ ਗਏ। ਰਾਤ ਨੂੰ ਦੀਪ ਮਾਲਾ ਕੀਤੀ ਗਈ। ਪੰਡਤ ਕੇਸੋ ਦਾਸ ਨੂੰ ਸਵਾ ਲਖ ਰੁਪੈ ਦੱਛਣਾ ਦਿਤੀ ਗਈ।

ਸਤਿਗੁਰੂ ਜੀ ਨੇ ਸੰਮਤ ੧੭੫੬ (1756) ਦੇ ਬੈਸਾਖੀ ਵਾਲੇ ਦਿਨ ਇਕ ਬਹੁਤ ਵਡਾ ਇਕੱਠ ਕੀਤਾ। ਚੋਜੀ ਪ੍ਰੀਤਮ ਜੀ, ਅਪਣੇ ਸਿੰਘਾਸਣ ਤੇ ਖੜੋ ਕੇ, ਹੱਥ ਵਿਚ ਸ਼ਕਤੀ ਮਾਤਾ ਜੀ ਕੋਲੋਂ ਮਿਲੀ ਹੋਈ ਤਲਵਾਰ ਫੜ ਕੇ, ਸਾਧ ਸੰਗਤ ਨੂੰ ਮੁਖਾਤਬ ਕਰਕੇ ਕਹਿਣ ਲਗੇ ਕਿ ਮੈਨੂੰ ਇਕ ਸਿਰ ਦੀ ਲੋੜ ਹੈ। ਹੁਕਮ ਸੁਣਦਿਆਂ ਹੀ, ਭਾਈ ਦਯਾ ਰਾਮ ਜੀ ਨੇ ਦੋਵੇਂ ਹੱਥ ਜੋੜ ਕੇ ਅਰਜ਼ ਕੀਤੀ ਕਿ ਦਾਸ ਦਾ ਸਿਰ ਹਾਜ਼ਰ ਹੈ। ਸ੍ਰੀ ਸਤਿਗੁਰੂ ਜੀ ਨੇ ਸਭ ਦੇ ਸਾਮਣੇ ਦਯਾ ਰਾਮ ਜੀ ਦਾ ਸਿਰ ਤਲਵਾਰ ਨਾਲ ਧੜ ਨਾਲੋਂ ਜੁਦਾ ਕਰ ਦਿੱਤਾ ਅਤੇ ਫਿਰ ਇਕ ਹੋਰ ਸਿਰ ਦੀ ਮੰਗ ਕੀਤੀ। ਇਸ ਵਾਰ ਭਾਈ ਧਰਮ ਦਾਸ ਜੀ ਨੇ ਅਪਣੇ ਆਪ ਨੂੰ ਅਰਪਣ ਕੀਤਾ। ਸਤਿਗੁਰੂ ਜੀ ਨੇ ਉਸਦਾ ਸਿਰ ਵੀ ਤਲਵਾਰ ਨਾਲ ਧੜ ਨਾਲੋਂ ਜੁਦਾ ਕਰ ਦਿੱਤਾ। ਇਸੇ ਤਰ੍ਹਾਂ ਭਾਈ ਮੁਹਕਮ ਚੰਦ ਜੀ, ਭਾਈ ਸਾਹਿਬ ਚੰਦ (ਦਾਸ) ਜੀ ਅਤੇ ਭਾਈ ਹਿਮਤ ਮਲ (ਰਾਏ) ਜੀ ਦੇ ਸਿਰ ਵੀ ਧੜਾਂ ਨਾਲੋਂ ਜੁਦਾ ਕਰ ਦਿੱਤੇ ਗਏ।

ਫਿਰ ਗੁਰੂ ਸਾਹਿਬ ਜੀ ਨੇ ਅਪਣੀ ਅਲੌਕਿਕ ਸ਼ਕਤੀ ਦੁਆਰਾ ਉਹ ਪੰਜੇ ਸਿਰ ਪੰਜੇ ਧੜਾਂ ਨਾਲ ਅਦਲ ਬਦਲ ਕੇ ਜੋੜ ਦਿੱਤੇ। ਇਸ ਅਨੋਖੇ ਕੌਤਕ ਪਿਛੋਂ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਆਤਮਕ ਤੌਰ ਤੇ ਅਮਰ ਕਰਨ ਵਾਸਤੇ ਇਕ ਐਸੀ ਅਦਭੁਤ ਵਸਤੂ ਬਣਾ ਕੇ ਛਕਾਈ ਜਿਸ ਨੂੰ ਅੰਮ੍ਰਿਤ ਕਹਿਆ ਜਾਂਦਾ ਹੈ ਅਤੇ ਉਨ੍ਹਾਂ ਪੰਜਾਂ ਸਰੀਰਾਂ ਨੂੰ ਪੰਜ ਪਿਆਰੇ ਕਿਹਾ ਜਾਂਦਾ ਹੈ। ਇਥੇ ਹੀ ਗੁਰੂ ਜੀ ਨੇ ਸਿਖਾਂ ਨੂੰ ਅਪਣੇ ਨਾਮ ਨਾਲ ਸਿੰਘ ਪਦ ਲਾਉਣਾ ਜਰੂਰੀ ਦਸਿਆ ਅਤੇ ਪੰਜ ਕਕਾਰ (ਕੇਸ, ਕੰਘਾ, ਕਿਰਪਾਨ, ਕੜਾ ਅਤੇ ਕਛ (ਕਛਹਿਰਾ) ਧਾਰਨ ਕਰਨ ਦੀ ਪੱਕੀ ਕੀਤੀ। ਫਿਰ ਗੁਰੂ ਸਾਹਿਬ ਜੀ ਨੇ ਆਪ ਵੀ ਅੰਮ੍ਰਿਤ ਛਕਿਆ। ਇਸ ਤੋਂ ਪਿਛੋਂ ਆਪ ਜੀ ਦਾ ਨਾਮ 'ਗੁਰੂ ਗੋਬਿੰਦ ਦਾਸ ਦੀ ਥਾਂ 'ਗੁਰੂ ਗੋਬਿੰਦ ਸਿੰਘ ਜੀ' ਹੋਇਆ।

ਹਣ ਗੁਰੂ ਸਾਹਿਬ ਜੀ ਦਾ ਤੇਜ ਪ੍ਰਤਾਪ ਹੋਰ ਵਧਣ ਲੱਗਾ। ਹਜ਼ਾਰਾਂ ਸਿਖਾਂ ਨੇ ਅੰਮ੍ਰਿਤ ਛਕਿਆ ਅਤੇ ਸਿੰਘ ਸਜ ਗਏ। ਸਤਿਗੁਰੂ ਜੀ ਦਾ ਵਧਦਾ ਪ੍ਰਤਾਪ ਵੇਖ ਕੇ ਪਹਾੜੀ ਰਾਜੇ ਨ ਸਹਾਰ ਸਕੇ। ਸਾਰਿਆ ਰਾਜਿਆਂ ਨੇ ਮਿਲ ਕੇ ਸਤਿਗੁਰੂ ਜੀ ਤੇ ਚੜ੍ਹਾਈ ਕਰ ਦਿੱਤੀ ਪਰ ਹਾਰ ਖਾ ਕੇ ਸ਼ਰਮਿੰਦੇ ਹੋਏ। ਫਿਰ ਔਰੰਗਜ਼ੇਬ ਦੀ ਬੇਸ਼ੁਮਾਰ ਫੌਜ ਅਤੇ ਰਾਜਿਆਂ ਦੀਆਂ ਫੌਜਾਂ ਨੇ ਮਿਲ ਕੇ ਸ੍ਰੀ ਅਨੰਦ ਪੁਰ ਦਾ ਘੇਰਾ ਪਾ ਲਿਆ। ਕਈ ਲੜਾਈਆਂ ਹੋਈਆਂ ਜਿਸ ਵਿਚ ਸ਼ਾਹੀ ਫੌਜ ਦਾ ਮਾਲੀ ਅਤੇ ਜਾਨੀ ਨੁਕਸਾਨ ਬਹੁਤ ਹੋਇਆ। ਸਾਰਿਆਂ ਰਾਜਿਆਂ ਨੇ ਅਪਣਾ

ਸਾਰਾ ਜ਼ੋਰ ਲਾਇਆ ਪਰ ਗੁਰੂ ਜੀ ਨੂੰ ਅਨੰਦ ਪੁਰ ਤੋਂ ਕੱਢ ਨ ਸਕੇ। ਅਖੀਰ ਇਕ ਰਾਤ ਹਨੇਰੇ ਵਿਚ ਇਕ ਆਟੇ ਦੀ ਗਊ ਬਣਾ ਕੇ ਕਿਲੇ ਦੇ ਦਰ ਅਗੇ ਖੜੀ ਕਰ ਦਿੱਤੀ ਅਤੇ ਨਾਲ ਹੀ ਇਕ ਚਿਠੀ ਰਖ ਦਿੱਤੀ ਜਿਸ ਵਿਚ ਲਿਖਿਆ ਸੀ ਕਿ ਗੁਰੂ ਜੀਓ! ਤੁਹਾਨੂੰ ਇਸ ਗਊ ਦੀ ਸੌਂਹ ਹੈ ਤੁਸੀਂ ਇਕ ਵੇਰ ਅਨੰਦ ਪੁਰ ਛੱਡ ਜਾਵੋ ਕੁਝ ਸਮੇਂ ਉਪ੍ਰੰਤ ਫਿਰ ਭਾਵੇਂ ਆ ਜਾਇਆ ਜੇ। ਸਵੇਰੇ ਜਦੋਂ ਸਿਖਾਂ ਨੇ ਚੌਂਕ ਪੁਰ ਕੇ ਆਟੇ ਦੀ ਗਊ ਖੜੀ ਹੋਈ ਅਤੇ ਇਕ ਚਿੱਠੀ ਵੇਖੀ ਤਾਂ ਗੁਰੂ ਜੀ ਨੂੰ ਜਾ ਦਸਿਆ ਗੁਰੂ ਜੀ ਨੇ ਚਿੱਠੀ ਪੜ੍ਹੀ ਅਤੇ ਉਸੇ ਵਕਤ ਅਨੰਦ ਪੁਰ ਖਾਲੀ ਕਰਨ ਦਾ ਹੁਕਮ ਦੇ ਦਿੱਤਾ। ਸਿਖਾਂ ਦੇ ਪੁਛਣ ਤੇ ਆਪ ਜੀ ਨੇ ਦੱਸਿਆ ਕਿ ਵੈਰੀ ਇਕ ਤਰਾਂ ਦੀ ਹਾਰ ਮੰਨ ਕੇ ਗਊ ਦਾ ਵਾਸਤਾ ਪਾ ਕੇ ਅਨੰਦ ਪੁਰ ਖਾਲੀ ਕਰਨ ਵਾਸਤੇ ਮਿਨੰਤਾ ਕਰਦੇ ਹਣ ਅਸੀਂ ਖਤ੍ਰੀ ਹੋ ਕੇ ਜੇ ਗਊ ਦੀ ਸੌਂਹ ਨ ਮੰਨੀਏ ਤਾਂ ਹੋਰ ਕਉਣ ਮੰਨੇਗਾ?

ਸਾਰੀ ਤਿਆਰੀ ਕਰਕੇ ਸਤਿਗੁਰੂ ਜੀ ਨੇ ਸਿਖਾਂ ਸਮੇਤ ਅਨੰਦ ਪੁਰੋਂ ਚਲ ਕੇ ਕੀਰਤਪੁਰ ਡੇਰਾ ਜਾ ਲਾਇਆ। ਰਾਹ ਵਿਚ ਹੀ ਪਹਾੜੀਆਂ ਨੇ ਅਪਣੀ ਸੌਂਹ ਦੀ ਪਰਵਾਹ ਨ ਕਰਦਿਆਂ ਸਿਖਾਂ ਉੱਤੇ ਹਮਲਾ ਕਰ ਦਿੱਤਾ। ਸਿਖ ਤਾਂ ਪਹਾੜੀਆਂ ਦੀ ਕੂਟਨੀਤੀ ਤੋਂ ਪਹਿਲਾਂ ਹੀ ਜਾਣੂ ਸਨ ਉਹ ਭੀ ਤਿਆਰ ਬਰ ਤਿਆਰ ਹੋ ਕੇ ਜਾ ਰਹੇ ਸਨ। ਉਨ੍ਹਾਂ ਡੱਟ ਕੇ ਮੁਕਾਬਲਾ ਕੀਤਾ। ਪਹਾੜੀਏ ਹਾਰ ਖਾ ਕੇ ਸ਼ਰਮਿੰਦੇ ਹੋ ਕੇ ਪਿਛੇ ਹਟ ਗਏ। ਸਿਖ ਜੈਕਾਰੇ ਛਡਦੇ ਨਿਰਮੋਹ ਗੜ੍ਹ ਪਹੁੰਚ ਗਏ। ਬਸਾਲੀ ਦੇ ਰਾਜੇ ਦੀ ਅਰਜ਼ ਮੰਨ ਕੇ ਗੁਰੂ ਜੀ ਸਿਖਾਂ ਸਮੇਤ ਨਿਰਮੋਹ ਗੜ੍ਹ ਤੋਂ ਬਸਾਲੀ ਨੂੰ ਜਾਂਦਿਆਂ ਜਦੋਂ ਦਰਯਾ ਸਤਲੁਜ ਦੇ ਕੰਢੇ ਪਹੁੰਚੇ ਤਾਂ ਸ਼ਾਹੀ ਲਸ਼ਕਰ ਅਤੇ ਰਾਜਿਆਂ ਦੀ ਫੌਜ ਨੇ ਮਿਲ ਕੇ ਸਿਖਾਂ ਉਤੇ ਹਮਲਾ ਕਰ ਦਿੱਤਾ। ਸਿਖਾਂ ਨੇ ਡੱਟ ਕੇ ਮੁਕਾਬਲਾ ਕੀਤਾ ਅਤੇ ਵੈਰੀਆਂ ਨੂੰ ਭਾਂਜ ਪਾ ਦਿੱਤੀ। ਸਤਿਗੁਰੂ ਜੀ ਸਿਖਾਂ ਸਮੇਤ ਦਰਯਾ ਪਾਰ ਕਰਕੇ ਬਿਸਾਲੀ ਪਹੁੰਚ ਗਏ। ਬਿਸਾਲੀ ਦੇ ਰਾਜੇ ਨੇ ਲਸ਼ਕਰ ਸਮੇਤ ਸਤਿਗੁਰੂ ਜੀ ਦੀ ਬੜੀ ਸੇਵਾ ਕੀਤੀ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪਰਾਪਤ ਕੀਤੀਆਂ। ਬਿਸਾਲੀ ਤੋਂ ਚਲ ਕੇ ਬਿਭੌਰ ਦੇ ਲਾਗੇ ਡੇਰਾ ਕੀਤਾ ਅਤੇ ਫਿਰ ਅਨੰਦ ਪੁਰ ਵਾਪਸ ਆ ਗਏ

ਕੁਝ ਚਿਰ ਪਿਛੋਂ ਸ਼ਾਹੀ ਫੌਜ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਮਿਲ ਕੇ ਫਿਰ ਅਨੰਦ ਪੁਰ ਦਾ ਘੇਰਾ ਪਾ ਲਿਆ ਅਤੇ ਅਨੰਦ ਪੁਰ ਤੋਂ ਬਾਹਰ ਆਉਣ ਜਾਣ ਵਾਲੇ ਸਾਰੇ ਰਸਤੇ ਰੋਕ ਕੇ ਫੌਜੀ ਪਹਿਰਾ ਲਾ ਦਿੱਤਾ। ਬਾਹਰੋਂ ਅੰਨ ਦਾਣਾ ਆਉਣਾ ਵੀ ਬੰਦ ਹੋ ਗਿਆ। ਘੇਰੇ ਪਏ ਨੂੰ ਜਦ ਕਈ ਮਹੀਨੇ ਹੋ ਗਏ ਤਾਂ ਰਸਦ ਖਤਮ ਹੋ ਗਈ ਸਿਖ ਭੁਖ ਨਾਲ ਵਿਆਕੁਲ ਹੋਣ ਲਗੇ। ਉਪ੍ਰੰਤ ਸਿਖ ਦਰਖਤਾਂ ਦੇ ਪੱਤੇ ਅਤੇ ਘਾਹ ਆਦਿਕ ਉਬਾਲ ਕੇ ਖਾਣ ਲਗੇ ਅਤੇ ਫਿਰ ਫਾਕੇ ਵੀ ਕਟਣ ਲਗੇ। ਜਦੋਂ ਭੁਖ ਨਾਲ ਦੁਖੀ ਹੋਏ ਤਾਂ ਸਿਖਾਂ ਨੇ ਮਾਤਾ ਜੀ ਨਾਲ ਮਿਲ ਕੇ ਸਤਿਗੁਰੂ ਜੀ ਅਗੇ ਅਰਜ਼ ਕੀਤੀ ਕਿ ਗੁਰੂ ਜੀ ਹੁਣ ਇਥੋਂ ਨਿਕਲ ਕੇ ਕਿਸੇ ਹੋਰ ਪਾਸੇ ਚਲੇ ਚਲੀਏ। ਸਤਿਗੁਰੂ ਜੀ ਨੇ ਦਿਲਾਸ ਦਿੰਦਿਆਂ ਬਚਨ ਕੀਤਾ ਕਿ ਕੁਝ ਦਿਨ ਹੋਰ ਹਿੰਮਤ ਕਰ ਕੇ ਠਹਿਰੋ ਸਭ ਠੀਕ ਹੋ ਜਾਏ, ਸਿਖਾਂ ਨੇ ਆਖਿਆ ਹੁਣ ਤਾਂ ਅਸੀਂ ਇਕ ਪਹਿਰ ਵੀ ਨਹੀਂ ਠਹਿਰ ਸਕਦੇ। ਸਿਖਾਂ ਨੇ ਬੜੀਆਂ ਬੇਨਤੀਆਂ ਕੀਤੀਆਂ ਪਰ ਸਤਿਗੁਰੂ ਦੀ ਰਜ਼ਾ, ਸਤਿਗੁਰੂ ਜੀ ਨੇ ਕਿਲਾ ਛੱਡਣਾ ਨ ਮੰਨਿਆ।

ਇਨ੍ਹਾਂ ਦਿਨਾਂ ਵਿਚ ਹੀ ਔਰੰਗਜ਼ੇਬ ਦੇ ਹੁਕਮ ਨਾਲ ਸੂਬਾ ਦਿੱਲੀ ਨੇ ਸਤਿਗੁਰੂ ਜੀ ਨੂੰ ਇਕ ਚਿੱਠੀ ਲਿਖੀ ਕਿ ਮੈਨੂੰ ਕੁਰਾਨ ਦੀ ਕਸਮ ਹੈ ਕਿ ਮੈਂ ਤੁਹਾਡਾ ਕਦੇ ਵੀ ਬੁਰਾ ਨਾ ਕਰਾਂਗਾ। ਆਪ ਇਕ ਵਾਰੀ ਕਿਲਾ ਛਡ ਜਾਓ ਅਤੇ ਜਿਥੇ ਤੁਹਾਡੀ ਮਰਜ਼ੀ ਉਥੇ ਚਲੇ ਜਾਓ। ਅਮਨ ਅਮਾਨ ਹੋਣ ਤੇ ਫਿਰ ਭਾਵੇਂ ਇਥੇ ਆ ਜਾਣਾ। ਰਾਜਿਆਂ ਨੇ ਵੀ ਇਕ ਮੰਤਰੀ ਹੱਥ ਚਿੱਠੀ ਭੇਜੀ ਕਿ ਅਸੀਂ ਗਊ ਦੀ ਸੌਂਹ ਖਾ ਕੇ ਆਖਦੇ ਹਾਂ ਕਿ ਪਹਿਲੀ ਗਲ ਜਾਣ ਦਿਓ ਅਗੇ ਤੋਂ ਕੋਈ ਵੀ ਤੁਹਾਡੇ ਵਲ ਨਜ਼ਰ ਭਰ ਨਹੀਂ ਵੇਖੇਗਾ ਤੁਸੀਂ ਇਕ ਵਾਰ ਫਿਰ ਕਿਲਾ ਛਡ ਜਾਓ ਅਤੇ ਜਿਥੇ ਤੁਹਾਡੀ ਮਰਜ਼ੀ ਹੋਵੇ ਬਿਨਾ ਰੋਕ ਟੋਕ ਦੇ ਚਲੇ ਜਾਓ। ਜਦੋਂ ਇਹ ਦੋਵੇਂ ਚਿਠੀਆਂ ਵਕੀਲਾਂ ਰਾਹੀਂ ਮਿਲੀਆਂ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਮੈਨੂੰ ਨ ਰਾਜਿਆਂ ਦੀ ਸੌਂਹ ਤੇ ਇਤਬਾਰ ਹੈ ਅਤੇ ਨ ਹੀ ਔਰੰਗਜ਼ੇਬ ਦੀ ਕਸਮ ਤੇ ਭਰੋਸਾ ਹੈ। ਇਹ ਛਲ ਕਰ ਕਿਲਾ ਖਾਲੀ ਕਰਵਾਉਣਾ ਚਾਹੁੰਦੇ ਹਨ। ਵਕੀਲ ਨਿਰਾਸ਼ ਹੋ ਕੇ ਮਾਤਾ ਜੀ ਕੋਲ ਗਏ। ਮਾਤਾ ਜੀ ਨੂੰ ਦੋਵੇਂ ਚਿੱਠੀਆਂ ਸੁਣਾਈਆਂ ਅਤੇ ਅਰਜ਼ ਕੀਤੀ ਕਿ ਤੁਸੀਂ ਪ੍ਰਵਾਰ ਨਾਲ ਲੈ ਕੇ ਜਿੱਥੇ ਤੁਹਾਡੀ ਮਰਜ਼ੀ ਅਪਣੇ ਸਿਖਾਂ ਕੋਲ ਚਲੇ ਜਾਓ, ਤੁਹਾਡੇ ਪਿਛੋਂ ਗੁਰੂ ਜੀ ਵੀ ਕਿਲਾ ਛਡ ਕੇ ਤੁਹਾਡੇ ਕੋਲ ਆ ਜਾਣਗੇ। ਇਹ ਸੁਣ ਕੇ ਮਾਤਾ ਜੀ ਗੁਰੂ ਜੀ ਕੋਲ ਗਏ ਅਤੇ ਕਿਲਾ ਛੱਡ ਦੇਣ ਵਾਸਤੇ ਕਹਿਆ ਪਰ ਗੁਰੂ ਜੀ ਨ ਮੰਨੇ। ਮਾਤਾ ਜੀ ਨੇ ਗੁੱਸੇ ਵਿਚ ਕਹਿਆ ਕਿ "ਮੈਂ ਤੇਰੀ ਮਾਂ ਨਹੀਂ"। ਇੰਨਾ ਕਹਿ ਕੇ ਮਾਤਾ ਜੀ ਨੇ ਛੋਟੇ ਦੋਵੇਂ ਸਾਹਿਬਜ਼ਾਦੇ ਨਾਲ ਲੈ ਜਾਣ ਦੀ ਤਿਆਰੀ ਕਰ ਦਿੱਤੀ। ਇਹ ਵੇਖ ਕੇ ਸਿਖਾਂ ਨੇ ਵੀ ਇਕ ਕਾਗਜ਼ ਤੇ ਇਹ ਲਿਖ ਕੇ ਕਿ "ਨ ਤੁਸੀਂ ਸਾਡੇ ਗੁਰੂ ਅਤੇ ਨ ਅਸੀਂ ਤੁਹਾਡੇ ਸਿਖ" ਦਸਤਖਤ ਕਰ ਦਿੱਤੇ ਪਰ ਕਈ ਸਿਖਾਂ ਨੇ ਦਸਤਖਤ ਨ ਕੀਤੇ ਉਨ੍ਹਾਂ ਬੇਨਤੀ ਕੀਤੀ ਕਿ ਅਸੀਂ ਤੁਹਾਡੇ ਨਾਲ ਹੀ ਰਹਾਂਗੇ। ਸਤਿਗੁਰ ਜੀ ਉਨ੍ਹਾਂ ਤੇ ਬਹੁਤ ਖੁਸ਼ ਹੋਏ ਅਤੇ ਕਹਿਆ ਕਿ ਇਨ੍ਹਾਂ ਨੇ ਸਿਖੀ ਦਾ ਬਿਰਦ ਰਖ ਲਿਆ ਹੈ। ਸਤਿਗੁਰੂ ਜੀ ਨੇ ਜਾਣ ਵਾਲਿਆਂ ਸਿਖਾਂ ਨੂੰ ਆਖਿਆ ਕਿ ਰਾਤ ਦੇ ਹਨੇਰੇ ਵਿਚ ਸਾਵਧਾਨ ਹੋ ਕੇ ਕਿਸੇ ਦੂਰ ਟਿਕਾਣੇ ਤੇ ਪਹੁੰਚ ਜਾਣਾ।

ਸਤਿਗੁਰੂ ਜੀ ਦਾ ਹੁਕਮ ਸੁਣ ਕੇ ਸਿਖ ਤਿਆਰੀ ਕਰਨ ਲਗੇ। ਥੋੜਾ ਬਹੁਤਾ ਸਮਾਨ ਜਿੰਨਾ ਕੋਈ ਚੁਕ ਸਕਦਾ ਸੀ ਪੋਟਲੀਆਂ ਬੰਨ੍ਹ ਕੇ ਅਪਣੇ ਅਪਣੇ ਸਿਰਾਂ ਤੇ ਰਖ ਲਈਆਂ ਅਤੇ ਸ਼ਸਤਰ ਵੀ ਧਾਰਨ ਕਰ ਲਏ ਅਤੇ ਰਾਤ ਦੇ ਹਨੇਰੇ ਵਿਚ ਬਹੁਤ ਦੁਖ ਭਰੇ ਦਿਲਾਂ ਨਾਲ, ਕੀਰਤਪੁਰ ਰੋਪੜ ਵਲ ਨੂੰ ਅਗੇ ਪਿਛੇ ਹੋ ਕੇ ਟੁਰ ਪਏ। ਕੁਝ ਚਿਰ ਪਿਛੋਂ ਮਾਤਾ ਗੁਜਰੀ ਜੀ ਵੀ ਇਕ ਖੱਚਰ ਤੇ ਸਮਾਨ ਲਦ ਕੇ ਅਤੇ ਆਪ ਸਾਹਿਬਜ਼ਾਦੇ ਜੁਝਾਰ ਸਿੰਘ, ਫਤਹ ਸਿੰਘ ਜੀ ਅਤੇ ਕੁਝ ਸੇਵਕਾਂ ਨਾਲ ਰਥ ਤੇ ਬਹਿ ਕੇ ਟੁਰ ਪਏ। ਮਾਤਾ ਸਾਹਿਬ ਕੌਰ ਜੀ ਅਤੇ ਮਾਤਾ ਸੁੰਦਰੀ ਜੀ ਵੀ ਗੁਰੂ ਜੀ ਨੂੰ ਨਮਸਕਾਰ ਕਰ ਕੇ ਡੋਲਿਆਂ ਵਿਚ ਚੜ੍ਹ ਕੇ ਚੁਪ ਚਾਪ ਕਿਲੇ ਵਿਚੋਂ ਨਿਕਲ ਤੁਰੀਆਂ। ਇਸ ਤੋਂ ਪਿਛੋਂ ਗੁਰੂ ਜੀ ਵੀ ਘੋੜੇ ਤੇ ਸਵਾਰ ਹੋ ਕੇ ਵਹੀਰ ਦੇ ਪਿਛੇ ਪਿਛੇ ਟੁਰ ਪਏ ਸਾਹਿਬਜ਼ਾਦੇ ਅਜੀਤ ਸਿੰਘ ਜੀ ਅਤੇ ਜੋਰਾਵਰ ਸਿੰਘ ਜੀ ਵੀ ਤਿਆਰ ਬਰ ਤਿਆਰ ਹੋ ਕੇ ਘੋੜ ਸਵਾਰ ਹੋ ਕੇ ਬਾਕੀ ਸਿੰਘਾਂ ਨਾਲ ਗੁਰੂ ਜੀ ਦੇ ਪਿਛੇ ਪਿਛੇ ਟੁਰ ਪਏ

ਇਸ ਤਰ੍ਹਾਂ ਪਿੰਡ ਘਨੌਲੇ ਰਾਤੋ ਰਾਤ ਪਹੁੰਚ ਗਏ । ਕਿਲੇ ਵਿਚ
ਚੁਪ ਚਾਪ ਤੋਂ ਦੁਸ਼ਮਣਾਂ ਨੂੰ ਪਤਾ ਲਗ ਗਿਆ ਕਿ ਗੁਰੂ ਜੀ ਨਿਕਲ ਗਏ ਹਨ
ਉਨ੍ਹਾਂ ਆਪਣੀਆਂ ਸੌਂਹਾਂ ਦੀ ਪਰਵਾਹ ਨ ਕੀਤੀ । ਸਾਰੇ ਸੂਬੇ ਅਤੇ ਰਾਜੇ ਅਪਣੀਆਂ ਫੌਜਾਂ
ਲੈ ਕੇ ਗੁਰੂ ਜੀ ਨੂੰ ਫੜਨ ਵਾਸਤੇ ਚੜ੍ਹ ਪਏ । ਰਾਹ ਵਿਚ ਬੜੀ ਸਖਤ ਲੜਾਈ ਹੋਈ
ਜਿੱਥੇ ਹਜ਼ਾਰਾਂ ਦੁਸ਼ਮਣ ਮਰੇ ਉੱਥੇ ਕਈ ਸਿਖ ਵੀ ਸ਼ਹੀਦ ਹੋਏ । ਇਸ ਹੱਲੇ ਵਿਚ ਰੋਪੜ ਤੋਂ
ਗੁਰੂ ਪ੍ਰਵਾਰ ਨਿਖੜ ਗਿਆ । ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿਲੀ ਨੂੰ
ਚਲੀਆਂ ਗਈਆਂ । ਮਾਤਾ ਗੁਜਰੀ ਜੀ ਛੋਟੇ ਦੋਹਾਂ ਸਾਹਿਬਜ਼ਾਦਿਆਂ ਸਮੇਤ ਗੰਗੂ ਰਸੋਈਏ
ਦੇ ਪਿੰਡ ਖੇੜੀ ਚਲੇ ਗਏ । ਸਿਖ ਕੁਝ ਸ਼ਹੀਦ ਹੋ ਗਏ ਅਤੇ ਬਾਕੀ ਆਪੋ ਆਪਣੀ ਰਾਹੀਂ
ਪੈ ਗਏ ਅਤੇ ਗੁਰੂ ਜੀ ਪਿੰਡ ਬਹੇ ਮਾਜਰਾ ਪਹੁੰਚ ਗਏ । ਇਥੇ ਆਪ ਜੀ ਨੂੰ ਕਈ
ਨਿਖੜੇ ਹੋਏ ਸਿਖ ਆ ਮਿਲੇ । ਇਥੋਂ ਗੁਰੂ ਜੀ ਮਾਲਵੇ ਵਲ ਟੁਰ ਪਏ । ਰਾਹ ਵਿਚ ਇਕ
ਘੋੜ ਸਵਾਰ ਤੋਂ ਪਤਾ ਲਗਾ ਕਿ ਦਿੱਲੀ ਤੋਂ ਦਸ ਲਖ ਫੌਜ ਆ ਰਹੀ ਹੈ । ਸਤਿਗੁਰੂ
ਜੀ ਨੇ ਉਥੋਂ ਚਲ ਚਮਕੌਰ ਪਿੰਡ ਇਕ ਗੜ੍ਹੀ ਵਿਚ ਜਾ ਮੋਰਚਾ ਲਾਇਆ । ਹੁਣ ਆਪ
ਜੀ ਦੇ ਕੋਲ ਵਡੇ ਦੋਵੇਂ ਸਾਹਿਬਜ਼ਾਦੇ ਅਤੇ ਸਿਰਫ ਚਾਲੀ ਸਿਖ ਹੀ ਸਨ । ਸਭ ਹਥਿਆਰ
ਸਜਾ ਕੇ ਤਿਆਰ ਬਰ ਤਿਆਰ ਹੋ ਕੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਥਾਂ ਪਰ ਥਾਂ ਡੱਟ
ਕੇ ਖਲੋ ਗਏ । ਇੰਨੇ ਨੂੰ ਦਿਲੀ ਵਾਲੀ ਫੌਜ ਨੇ ਪਿੰਡ ਨੂੰ ਘੇਰਾ ਪਾ ਲਿਆ । ਦੂਜੀਆਂ
ਫੌਜਾਂ ਵੀ ਇਥੇ ਆਣ ਮਿਲੀਆਂ । ਸਭ ਫੌਜਾਂ ਨੇ ਮਿਲ ਕੇ ਗੜ੍ਹੀ ਤੇ ਹੱਲਾ ਬੋਲ ਦਿੱਤਾ ।
ਇਥੇ ਬੜੀ ਸਖਤ ਲੜਾਈ ਹੋਈ । ਲੜਾਈ ਵਿਚ ਸਾਹਿਬਜ਼ਾਦਾ ਅਜੀਤ ਸਿੰਘ
ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਕਈ ਸਿਖਾਂ ਸਮੇਤ ਬੜੀ ਬਹਾਦਰੀ ਨਾਲ
ਲੜਦੇ ਲੜਦੇ ਸ਼ਹੀਦ ਹੋ ਗਏ । ਹੁਣ ਸੰਧਿਆ ਦਾ ਵੇਲਾ ਹੋ ਗਿਆ ਸੀ ਅਤੇ ਵੈਰੀ
ਗੜ੍ਹੀ ਅੰਦਰ ਜਾਣ ਦੀ ਕੋਸ਼ਸ਼ ਕਰਨ ਲਗੇ । ਸਤਿਗੁਰੂ ਜੀ ਨੇ ਐਸੀ ਬਾਣ ਵਰਖਾ ਕੀਤੀ
ਕਿ ਕੋਈ ਵੀ ਫੌਜੀ ਗੜ੍ਹੀ ਦੇ ਨੇੜੇ ਨ ਰਿਹਾ । ਬੜੇ ਮਾਰੇ ਗਏ ਅਤੇ ਬਾਕੀ ਸਭ ਗੜ੍ਹੀ ਤੋਂ ਦੂਰ
ਭੱਜ ਗਏ । ਰਾਤ ਦੇ ਹਨੇਰੇ ਵਿਚ ਸਰਦੀ ਨਾਲ ਕੰਬਦੇ ਸਭ ਅਪਣਿਆਂ ਡੇਰਿਆਂ ਨੂੰ ਚਲੇ
ਗਏ । ਹੁਣ ਗੁਰੂ ਜੀ ਕੋਲ ਸਿਰਫ ਪੰਜ ਸਿਖ ਹੀ ਰਹਿ ਗਏ ਸਨ । ਉਨ੍ਹਾਂ ਸਤਿਗੁਰੂ ਜੀ ਨੂੰ
ਹੱਥ ਜੋੜ ਬੇਨਤੀ ਕੀਤੀ ਕਿ ਗੁਰੂ ਜੀ ਸਾਨੂੰ ਤੁਹਾਡੇ ਸਰੀਰ ਦੀ ਸੁਖ ਚਾਹੀਦੀ ਹੈ । ਆਪ
ਜਿਥੇ ਵੀ ਜਾਓਗੇ ਸਾਡੇ ਵਰਗੇ ਲਖਾਂ ਹੀ ਸਿਖ ਬਣ ਜਾਣਗੇ ਆਪ ਕਿਰਪਾ ਕਰੋ ਅਤੇ ਰਾਤ ਦੇ
ਹਨੇਰੇ ਵਿਚ ਇਥੋਂ ਨਿਕਲ ਜਾਓ । ਸਿਖਾਂ ਦੀ ਬੇਨਤੀ ਪ੍ਰਵਾਨ ਕਰਕੇ ਦੋ ਸਿਖ ਗੜ੍ਹੀ ਵਿਚ
ਰਹਿਣ ਦਿੱਤੇ ਅਤੇ ਤਿੰਨ ਸਿਖ ਨਾਲ ਲੈ ਕੇ ਗੜ੍ਹੀ ਦੇ ਪਿਛਲੇ ਪਾਸਿਓਂ ਇਕ ਬਾਰੀ ਵਿਚੋਂ
ਨਿਕਲ ਕੇ ਹਥਿਆਰ ਬੰਦ ਹੋ ਕੇ ਮਾਛੀਵਾੜੇ ਵਲ ਤੁਰ ਪਏ । ਬਾਹਰ ਆ ਕੇ ਗੁਰੂ ਜੀ ਨੇ
ਤਿੰਨ ਵਾਰੀ ਤਾੜੀ ਮਾਰ ਕੇ ਉਚੀ ਬੋਲ ਕੇ ਆਖਿਆ " ਸਿਖਾਂ ਦਾ ਗੁਰੂ ਨਿਕਲ ਚਲਿਆ
ਜੇ "। ਗੁਰੂ ਜੀ ਨੇ ਐਸੀ ਖੇਡ ਵਰਤਾਈ ਕਿ ਆਵਾਜ਼ ਸੁਣ ਕੇ ਫੌਜੀ ਜਾਗ ਪਏ ਅਤੇ ਹਨੇਰੇ ਵਿਚ
ਆਪੋ ਵਿਚ ਹੀ ਲੜਨ ਮਰਨ ਲਗ ਪਏ । ਰੌਲੇ ਵਿਚ ਤਿੰਨੇ ਸਿਖ ਵੀ ਨਿਖੜ ਗਏ । ਗੁਰੂ
ਜੀ ਮਾਛੀਵਾੜੇ ਪਹੁੰਚ ਗਏ । ਹੁਣ ਗੁਰੂ ਸਾਹਿਬ ਜੀ ਦੀ ਸਰੀਰਕ ਹਾਲਤ ਇਹ ਸੀ
ਕਿ ਤਿੰਨ ਰਾਤਾਂ ਅਤੇ ਦੋ ਦਿਨ ਲਗਾਤਾਰ ਜਾਗਦਿਆਂ ਅਤੇ ਜੁੱਧ ਕਰਦਿਆਂ ਬੀਤ ਗਏ ਸਨ

ਥਕਾਵਟ ਅਤੇ ਭੁਖ ਤ੍ਰੇਹ ਨਾਲ ਸਰੀਰ ਨਿਰਬਲ ਹੋ ਗਿਆ ਸੀ। ਚਰਨਾਂ ਵਿਚ ਜੋੜਾ ਵੀ ਨਹੀਂ ਸੀ। ਨੰਗੇ ਚਰਨਾਂ ਨਾਲ ਟੁਰਨ ਕਰ ਕੇ ਚਰਨਾਂ ਵਿਚ ਕੰਡੇ ਰੋੜ ਚੁਭਣ ਕਰਕੇ ਛਾਲੇ ਪੈ ਗਏ ਸਨ, ਕੋਈ ਸਿਖ ਸੇਵਾਦਾਰ ਵੀ ਕੋਲ ਕੋਈ ਨਹੀਂ ਸੀ। ਗੁਰ ਪ੍ਰਵਾਰ ਵੀ ਵਿਛੜ ਗਿਆ ਸੀ, ਦੋ ਸਾਹਿਬਜ਼ਾਦੇ ਸ਼ਹੀਦ ਹੋ ਚੁਕੇ ਸਨ ਅਤੇ ਦੋ ਸਾਹਿਬਜ਼ਾਦਿਆਂ ਦਾ ਪਤਾ ਨਹੀਂ ਕਿਥੇ ਅਤੇ ਕਿਸ ਹਾਲਤ ਵਿਚ ਹਨ। ਇਸ ਹਾਲਤ ਵਿਚ ਵੀ ਘਬਰਾਏ ਨਹੀਂ ਸਗੋਂ ਇਹ ਸ਼ਬਦ ਉਚਾਰਨ ਕੀਤਾ

**ਮਿਤ੍ਰ ਪਿਆਰੇ ਨੂ ਹਾਲ ਫਕੀਰਾਂ ਦਾ ਕਹਿਣਾ**
**ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ**
**ਨਾਗ ਨਿਵਾਸਾਂ ਦੇ ਰਹਿਣਾ**
**ਸੂਲ ਸੁਰਾਹੀ ਖੰਜਰੁ ਪਿਆਲਾ**
**ਬਿੰਗੁ ਕਸਾਈਆਂ ਦਾ ਸਹਿਣਾ**
**ਯਾਰੜੇ ਦਾ ਸਾਨੂ ਸੱਥਰੁ ਚੰਗਾ**
**ਭਠ ਖੇੜਿਆਂ ਦਾ ਰਹਿਣਾ**

ਇਕ ਕਵੀ ਲਿਖਦਾ ਹੈ

ਨੰਗਾ ਚਰਣ ਨ ਧਰਤ ਤੇ ਕਦੇ ਧਰਿਆ
ਸੇਜਾਂ ਸਉਣ ਨੂੰ ਮਖਮਲੀ ਭਾਰੀਆਂ ਸਨ

ਦਰ ਬਦਾਰ ਜਹੇ ਸੈਂਕੜੇ ਖੜੇ ਘੋੜੇ
ਹਾਥੀ ਝੂਮਦੇ ਸਣੇ ਅੰਬਾਰੀਆਂ ਸਨ,

ਅਜ ਉਹ ਸਤਿਗੁਰੂ ਜੀ ਬੈਠੇ ਭੁੰਜੇ
ਰਬਾ ਕੁਦਰਤਾਂ ਤੇਰੀਆਂ ਨਿਆਰੀਆਂ ਸਨ

ਸਤਿਗੁਰੂ ਜੀ ਮਾਛੀਵਾੜੇ ਦੇ ਬਾਹਰ ਇਕ ਖੂਹ ਕੋਲ ਬ੍ਰਿਛਾਂ ਹੇਠ ਥੱਕੇ ਟੁੱਟੇ ਬਹਿ ਗਏ ਅਤੇ ਖੂਹ ਤੋਂ ਥੋੜਾ ਜਲ ਛਕਿਆ। ਇਥੇ ਹੀ ਨਿਖੜੇ ਹੋਇ ਤਿੰਨ ਸਿਖ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਅਤੇ ਭਾਈ ਮਾਨ ਸਿੰਘ ਜੀ ਸਤਿਗੁਰੂ ਜੀ ਦੀ ਭਾਲ ਕਰਦੇ ਕਰਦੇ ਪਹੁੰਚ ਗਏ

# ਗਿਆ ਫਿਰਾਕ, ਮਿਲਿਆ ਮਿਤ ਮਾਹੀ, ਤਾਹੀ ਸ਼ੁਕਰ ਕਿਤੋ ਨੇ

ਇਥੋਂ ਭਾਈ ਗੁਲਾਬੇ ਦੀ ਅਰਜ਼ ਕਰਨ ਤੇ ਉਸਦੇ ਘਰ ਚਲੇ ਗਏ। ਇਸੇ ਮਾਛੀਵਾੜੇ ਵਿਚ ਦੋ ਪਠਾਨ ਭਰਾ ਨਬੀ ਖਾਂ ਅਤੇ ਗਨੀ ਖਾਂ ਰਹਿੰਦੇ ਸਨ। ਉਹ ਘੋੜਿਆਂ ਦੇ ਸੌਦਾਗਰ ਸਨ ਅਤੇ ਗੁਰੂ ਜੀ ਕੋਲ ਘੋੜੇ ਵੇਚਣ ਜਾਇਆ ਕਰਦੇ ਸਨ। ਉਨ੍ਹਾਂ ਦੀ ਸਤਿਗੁਰੂ ਜੀ ਤੇ ਬੜੀ ਸ਼ਰਧਾ ਸੀ। ਜਦ ਉਨ੍ਹਾਂ ਨੂੰ ਸਤਿਗੁਰੂ ਜੀ ਦੇ ਆਉਣ ਦਾ ਪਤਾ ਲਗਾ ਤਾਂ ਦਰਸ਼ਨ ਕਰਨ ਵਾਸਤੇ ਆਏ ਅਤੇ ਦਸਿਆ ਕਿ ਸ਼ਾਹੀ ਸੈਨਾ ਆਪ ਜੀ ਨੂੰ ਫੜਨ ਵਾਸਤੇ ਲਭਦੀ ਫਿਰਦੀ ਹੈ। ਸਤਿਗੁਰੂ ਜੀ ਨੇ ਇਨ੍ਹਾਂ ਦੀ ਸਲਾਹ ਨਾਲ ਸ਼ਾਹੀ ਸੈਨਾ ਕੋਲੋਂ ਬਚ ਕੇ ਨਿਕਲਣ ਲਈ **ਉਚ ਦੇ ਪੀਰ** ਦਾ ਭੇਸ ਧਾਰ ਲਿਆ। ਨੀਲੇ ਰੰਗ ਦਾ ਇਕ ਚੋਲਾ ਪਾ ਲਿਆ, ਕੇਸ ਪਿਛੇ ਖੁਲੇ ਖਿਲਾਰ ਲਏ, ਇਕ ਇਸਲਾਮੀ ਤਸਬੀਹ ਗਲ ਵਿਚ ਪਾ ਲਈ ਅਤੇ ਇਕ ਹੱਥ ਵਿਚ ਫੜ ਲਈ। ਪਲੰਘ ਦੇ ਪਾਵਿਆਂ ਨਾਲ ਸੋਟੀਆਂ ਬੰਨ੍ਹ ਕੇ ਉਪਰ ਕਪੜਾ ਤਾਣ ਕੇ ਪਰਦੇਦਾਰ ਡੋਲਾ ਬਣਵਾ ਕੇ ਚੋਜੀ ਸਤਿਗੁਰੂ ਜੀ ਆਪ ਵਿਚ ਬਹਿ ਗਏ। ਸਿਖਾਂ ਨੇ ਨੀਲੇ ਕਪੜੇ ਪਾ ਲਏ ਅਤੇ ਕੇਸ ਖੋਲ ਕੇ ਪਿਛੇ ਖਿਲਾਰ ਲਏ। ਪਲੰਘ ਦੇ ਅਗਲੇ ਦੋਵੇਂ ਪਾਵੇ ਨਬੀ ਖਾਂ ਅਤੇ ਗਨੀ ਖਾਂ ਨੇ ਚੁੱਕ ਲਏ ਅਤੇ ਪਿਛਲੇ ਦੋਵੇਂ ਪਾਵੇ ਭਾਈ ਧਰਮ ਸਿੰਘ ਜੀ ਅਤੇ ਭਾਈ ਮਾਨ ਸਿੰਘ ਜੀ ਨੇ ਚੁੱਕ ਲਏ। ਭਾਈ ਦਇਆ ਸਿੰਘ ਜੀ ਪਿਛੇ ਪਿਛੇ ਮੋਰਾਂ ਦੇ ਖੰਭਾਂ ਦਾ ਬਣਿਆ ਹੋਇਆ ਚੌਰ ਝੁਲਾਈ ਜਾਂਦੇ ਸਨ। ਜਦੋਂ ਕੋਈ ਪੁਛਦਾ ਤਾਂ ਪਠਾਨ ਭਰਾ ਆਪੇ ਹੀ ਕਹਿ ਦਿੰਦੇ ਕਿ ਇਹ ਉਚ ਦੇ ਪੀਰ ਹਨ, ਹਜ ਕਰ ਕੇ ਆਏ ਹਨ ਅਤੇ ਅਪਣੀ ਰਜ਼ਾ ਅਨੁਸਾਰ ਵਿਚਰ ਰਹੇ ਹਨ। ਮਾਛੀਵਾੜੇ ਤੋਂ ਚਲ ਕੇ ਜਦੋਂ ਪਿੰਡ ਹੇਹਰ ਪਹੁੰਚੇ ਤਾਂ ਦੋਹਾਂ ਪਠਾਨ ਭਰਾਵਾਂ ਨੂੰ ਬੜੀਆਂ ਖੁਸ਼ੀਆਂ ਬਖਸ਼ੀਆਂ ਅਤੇ ਉਨ੍ਹਾਂ ਨੂੰ ਅਪਣੇ ਨਗਰ ਵਾਪਸ ਜਾਣ ਦੀ ਆਗਿਆ ਦੇ ਦਿੱਤੀ। ਹੇਹਰ ਤੋਂ ਪਲੰਘ ਚੁਕਵਾ ਕੇ ਰਾਏਕੋਟ ਰਾਇ ਕੱਲੇ ਕੋਲ ਪਹੁੰਚ ਗਏ। ਰਾਇ ਕੱਲਾ ਭਾਵੇਂ ਮੁਸਲਮਾਨ ਸੀ ਪਰ ਸਤਿਗੁਰ ਤੇ ਬੜੀ ਸ਼ਰਧਾ ਰਖਦਾ ਸੀ। ਇਥੇ ਹੀ ਇਕ ਮਾਹੀ ਨੇ ਸਰਹੰਦ ਤੋਂ ਪਤਾ ਕਰ ਕੇ ਦਸਿਆ ਕਿ ਛੋਟੇ ਦੋਵੇਂ ਸਾਹਿਬਜ਼ਾਦੇ ਮੁਸਲਮਾਨ ਨ ਬਣਨ ਕਰਕੇ ਸਰਹੰਦ ਦੇ ਸੂਬੇ ਨੇ ਸ਼ਹੀਦ ਕਰਵਾ ਦਿੱਤੇ ਹਨ ਅਤੇ ਮਾਤਾ ਗੁਜਰੀ ਜੀ ਵੀ ਸਰੀਰ ਤਿਆਗ ਗਏ ਹਨ। ਸ੍ਰੀ ਸਤਿਗੁਰ ਜੀ ਨੇ ਮਾਹੀ ਕੋਲੋਂ ਪੁਛਿਆ ਕਿ ਕਚਹਿਰੀ ਵਿਚ ਕਿਸੇ ਨੇ ਬੱਚਿਆਂ ਦੇ ਹਕ ਵਿਚ ਕੋਈ ਆਵਾਜ਼ ਉਠਾਈ ਸੀ ਕਿ ਨਹੀਂ? ਮਾਹੀ ਨੇ ਦਸਿਆ ਕਿ ਪਤਾ ਲਗਾ ਹੈ ਕਿ ਮਲੇਰ ਕੋਟਲੇ ਦੇ ਨਵਾਬ ਨੇ ਆਹ ਦਾ ਨਾਹਰਾ ਮਾਰਿਆ ਸੀ ਕਿ ਸ਼ੀਰ ਖੋਰ ਬੱਚੇ ਹਨ, ਇਨ੍ਹਾਂ ਦਾ ਕੀ ਦੋਸ਼ ਹੈ? ਇਨ੍ਹਾਂ ਨੂੰ ਮਾਰਨਾ ਨਹੀਂ ਚਾਹੀਦਾ, ਇਤਿਆਦਿ

ਮਾਹੀ ਦੀ ਗਲ ਸੁਣਕੇ ਸਤਿਗੁਰੂ ਜੀ ਨੇ ਪਲੰਘ ਉਤੇ ਬੈਠਿਆਂ ਆਪਣੇ ਦੋਵੇਂ ਚਰਨ ਹੇਠਾਂ ਜ਼ਮੀਨ ਤੇ ਰਖਕੇ ਇਕ ਕਾਹੀ ਦੇ ਬੂਟੇ ਨੂੰ ਪੁੱਟ ਕੇ ਆਖਿਆ ਕਿ ਅਸਾਂ ਤੁਰਕ ਦੀ ਜੜ੍ਹ ਪੁੱਟ ਦਿੱਤੀ ਸੀ ਪਰ ਮਲੇਰ ਕੋਟਲੀਆਂ ਥੋੜੀ ਜੇਹੀ ਰਖ ਲਈ ਹੈ। ਸਮਾਂ ਆਣ ਤੇ ਇਹ ਵੀ ਅੱਸੀ ਸਿਰ ਦੇਣ ਉਪਰੰਤ ਪੁੱਟੀ ਜਾਵੇਗੀ। ਇਨ੍ਹਾਂ ਦਾ ਰਾਜ ਭਾਗ, ਤੇਜ ਪ੍ਰਤਾਪ ਸਭ ਮਿੱਟ ਜਾਏਗਾ

ਉਥੋਂ ਚਲਕੇ, ਹੌਲੀ ਹੌਲੀ ਗੁਰੂ ਜੀ ਦੀਨੇ ਨਗਰ ਪਹੁੰਚ ਗਏ। ਇਥੇ ਸਿਖ ਬਹੁਤ ਸਨ। ਸਾਰੇ ਦਰਸ਼ਨ ਕਰਨ ਵਾਸਤੇ ਆਏ। ਸਭ ਨੇ ਯਥਾ ਸ਼ਕਤ ਭੇਟਾ ਰਖਕੇ ਨਮਸਕਾਰ ਕੀਤੀ। ਭੇਟਾ ਦੀ ਮਾਇਆ ਨਾਲ ਘੋੜੇ ਅਤੇ ਸ਼ਸਤ੍ਰ ਖਰੀਦੇ। ਇਸ ਇਲਾਕੇ ਵਿਚ ਬੈਰਾੜ ਬੜੇ ਜੰਗਜੂ ਸੂਰਮੇ ਸਨ। ਸਤਿਗੁਰੂ ਜੀ ਨੇ ਬੈਰਾੜਾਂ ਨੂੰ ਨੌਕਰ ਰਖ ਕੇ ਇਕ ਚੰਗਾ ਜਥਾ ਬਣਾ ਲਿਆ

ਇਥੋਂ ਹੀ ਗੁਰੂ ਜੀ ਨੇ ਫਾਰਸੀ ਕਵਿਤਾ ਵਿਚ ਇਕ ਚਿੱਠੀ ਲਿਖਕੇ ਭਾਈ ਦਇਆ ਸਿੰਘ ਜੀ ਅਤੇ ਭਾਈ ਧਰਮ ਸਿੰਘ ਜੀ ਹੱਥ ਔਰੰਗਜ਼ੇਬ ਨੂੰ ਭੇਜੀ। ਇਸ ਚਿੱਠੀ ਨੂੰ **ਜ਼ਫਰ ਨਾਮਾ** ਕਿਹਾ ਜਾਂਦਾ ਹੈ। ਇਸ ਵਿਚ ਪਹਿਲਾਂ ਅਕਾਲ ਪੁਰਖ ਦੀ ਉਸਤਤਿ ਕੀਤੀ ਗਈ ਹੈ ਅਤੇ ਫਿਰ ਔਰੰਗਜ਼ੇਬ ਨੂੰ ਲਿਖਿਆ ਹੈ ਕਿ ਤੂੰ ਅਥਵਾ ਤੇਰੇ ਸੈਨਾ ਪਤੀਆਂ ਨੇ ਕੁਰਾਨ ਦੀ ਕਸਮ ਖਾ ਕੇ ਸਾਡੇ ਕੋਲੋਂ ਅਨੰਦਪੁਰ ਖਾਲੀ ਕਰਵਾਇਆ ਸੀ। ਫਿਰ ਆਪਣੀ ਕਸਮ ਨੂੰ ਭੁਲੈਖ ਕੇ ਸਾਡੇ ਤੇ ਹਮਲਾ ਕਰ ਦਿੱਤਾ। ਫਿਰ ਤੇਰੀ ਫੌਜ ਨੇ ਚਮਕੌਰ ਦੀ ਗੜ੍ਹੀ ਦਾ ਘੇਰਾ ਪਾ ਕੇ ਸਿਖਾਂ ਨੂੰ ਸ਼ਹੀਦ ਕੀਤਾ। ਸਾਡੇ ਸਾਹਿਬਜ਼ਾਦੇ ਸ਼ਹੀਦ ਕੀਤੇ। ਸਾਨੂੰ ਤਾਂ ਪਰਮਾਤਮਾ ਨੇ ਸਹੀ ਸਲਾਮਤ ਕੱਢ ਦਿੱਤਾ ਪਰ ਸਾਡੇ ਸਿਖ ਸ਼ਹੀਦ ਹੋ ਗਏ। ਤੇਰੇ ਸੈਨਾ ਪਤੀ ਅਤੇ ਕਾਜ਼ੀ ਸਭ ਝੂਠੇ ਅਤੇ ਬੇਈਮਾਨ ਨਿਕਲੇ। ਬਾਦਸ਼ਾਹ ਦਾ ਧਰਮ ਹੁੰਦਾ ਹੈ ਕਿ ਪਰਜਾ ਦੀ ਰਾਖੀ ਕਰੇ ਪਰ ਤੂੰ ਅਥਵਾ ਤੇਰੇ ਸੈਨਾਪਤੀ ਪਰਜਾ ਨੂੰ ਦੁਖੀ ਕਰ ਰਹੇ ਹਨ। ਤੂੰ ਜੋ ਇੰਨਾ ਜ਼ੁਲਮ ਕਰ ਰਿਹਾ ਹੈਂ ਦਰਗਾਹ ਵਿਚ ਇਸਦਾ ਹਿਸਾਬ ਦੇਣਾ ਪਵੇਗਾ ਉਥੇ ਕਦੇ ਵੀ ਨਹੀ ਬਖਸ਼ਿਆ ਜਾਵੇਂਗਾ ਇਤਿਆਦਿ

ਜਦੋਂ ਦੀਨੇ ਨਗਰ ਤੋਂ ਚਲੇ ਤਾਂ ਸਤਿਗੁਰੂ ਜੀ ਘੋੜ ਸਵਾਰ ਹੋ ਕੇ ਚਲੇ। ਸਿੰਘਾਂ ਦਾ ਜਥਾ ਆਪ ਜੀ ਦੇ ਨਾਲ ਸੀ। ਕਈ ਸਿੰਘ ਘੋੜ ਸਵਾਰ ਅਤੇ ਕਈ ਪੈਦਲ ਜਾ ਰਹੇ ਸਨ। ਰਾਹ ਵਿਚ ਕਈ ਨਗਰਾਂ ਵਿਚ ਸਿਖਾਂ ਨੂੰ ਦਰਸ਼ਨ ਦਿੰਦੇ ਹੋਏ ਆਪ ਜੀ ਜਥੇ ਸਮੇਤ ਢਿਲਵਾਂ ਪਹੁੰਚ ਗਏ। ਇਥੇ ਸੋਢੀ ਕੌਲ ਜੀ ਨੇ ਇਕ ਸੁੰਦਰ ਥਾਂ ਤੇ ਡੇਰਾ ਲਗਵਾ ਕੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਸੋਢੀ ਜੀ ਇਕ ਚਿੱਟਾ ਪੋਸ਼ਾਕਾ ਤਿਆਰ ਕਰਵਾ ਕੇ ਲਿਆਏ ਅਤੇ ਬੇਨਤੀ ਕੀਤੀ ਕਿ ਤੁਹਾਨੂੰ ਨੀਲਾ ਬਾਣਾ ਸੋਭਦਾ ਨਹੀਂ, ਕਿਰਪਾ ਕਰੋ ਇਹ ਉਤਾਰ ਦਿਓ ਅਤੇ ਸਫੈਦ ਬਾਣਾ ਪਹਿਨ ਲਵੋ। ਸੋਢੀ ਜੀ ਦੀ ਅਰਜ਼ ਮੰਨਕੇ ਨੀਲੇ ਵਸਤਰ ਸਿਰਫ ਉਤਾਰੇ ਹੀ ਨਹੀਂ ਸਗੋਂ ਲੀਰਾਂ ਲੀਰਾਂ ਕਰਕੇ ਨਾਲੇ ਸਾੜੀ ਜਾਂਦੇ ਹਨ ਅਤੇ ਨਾਲੇ ਇਹ ਤੁਕ ਪੜ੍ਹੀ ਜਾਂਦੇ ਹਨ

# ਨੀਲ ਬਸਤਰ ਲੇ ਕਪੜੇ ਫਾੜੇ
# ਤੁਰਕ ਪਠਾਣੀ ਅਮਲੁ ਗਇਆ

ਸੂਰਜ ਪ੍ਰਕਾਸ਼ ਵਿਚ ਇਸਤਰਾਂ ਲਿਖਿਆ ਹੈ

ਜ੍ਵਲਤ ਅੰਗੀਠਾ ਅਗਨ ਅਗਾਰੀ    ਨੀਲਾਂਬਰ ਲੇ ਹਾਥ ਮਝਾਰੀ
ਲੀਰ ਫਾੜ ਕਰ ਤਿਸ ਤੇ ਸਤਿਗੁਰ    ਸ੍ਰੀ ਮੁਖ ਤੇ ਤੁਕ ਏਵ ਉਚਰ ਕਰ
ਨੀਲ ਬਸਤਰ ਲੇ ਕਪੜੇ ਫਾੜੇ
ਤੁਰਕ ਪਠਾਣੀ ਅਮਲੁ ਗਇਆ"
ਪਠ ਕਰ ਤਤ ਛਿਨ ਲੀਰ ਜੋ ਕਰ ਮਹਿ
ਅਗਨਿ ਬਿਖੈ ਪਟ ਡਾਰ ਦਇਆ
ਪੁਨਹ ਪਾੜ ਕਰ ਤਿਮ ਹੀ ਪਠ ਕਰ    ਪਾਵਕ ਪਾਵਤ ਛਾਰ ਕਇਆ
ਚੀਰਤ ਚੀਰ ਕਰਤ ਲਘੁ ਲਘੁ ਕੇ    ਅਚਰਜ ਸਭ ਕੇ ਰਿਦੇ ਭਇਆ

ਇਹ ਸੁਣ ਕੇ ਸੋਢੀ ਜੀ ਨੇ ਆਖਿਆ ਕਿ ਰਾਮ ਰਾਇ ਜੀ ਨੇ ਗੁਰੂ ਨਾਨਕ ਦੇਵ ਦੀ ਬਾਣੀ ਦਾ ਸਿਰਫ ਇਕ ਅੱਖਰ ਹੀ ਬਦਲਿਆ ਸੀ ਭਾਵ ਮੁਸਲਮਾਨ ਦੀ ਜਗਾ ਬੇਈਮਾਨ ਹੀ ਵਰਤਿਆ ਸੀ ਤਾਂ ਉਹ ਗੁਰਿਆਈ ਤੋਂ ਖਾਰਜ ਕੀਤੇ ਗਏ ਸਨ ਪਰ ਆਪ ਜੀ ਨੇ ਤਾਂ ਸਾਰੀ ਤੁਕ ਹੀ ਬਦਲ ਦਿੱਤੀ ਹੈ। ਸਤਿਗੁਰੂ ਜੀ ਨੇ ਉੱਤਰ ਦਿਤਾ ਕਿ ਰਾਮ ਰਾਇ ਨੇ ਮੁਸਲਮਾਨ ਬਾਦਸ਼ਾਹ ਤੋ ਡਰਦੇ ਅਤੇ ਉਸਦੀ ਖੁਸ਼ਾਮਦ ਕਰਦੇ ਮੁਸਲਮਾਨ ਦੀ ਜਗ੍ਹਾ ਬੇਈਮਾਨ ਕਹਿਆ ਸੀ / ਅਸਾਂ ਨ ਕਿਸੇ ਕੋਲੋਂ ਡਰ ਕੇ ਅਤੇ ਨ ਹੀ ਕਿਸੇ ਨੂੰ ਖੁਸ਼ ਕਰਨ ਵਾਸਤੇ ਇਹ ਤੁਕ ਉਲਟਾਈ ਹੈ, ਅਸਾਂ ਗੁਰੂ ਨਾਨਕ ਜੀ ਦੇ ਬਾਬਰ ਨੂੰ ਸਤ ਪਾਤਸ਼ਾਹੀਆਂ ਦਾ ਵਰ ਅਤੇ ਸਤ ਸਿਰ ਦੇ ਕੇ ਵਾਪਸ ਲੈਣ ਦਾ ਬਚਨ ਪੂਰਾ ਕੀਤਾ ਹੈ। ਬਾਬਰ ਦੇ ਖਾਨਦਾਨ ਦੀਆਂ ਸਤ ਪਾਤਸ਼ਾਹੀਆ ਭੁਗਤ ਜਾਣ ਗੀਆਂ ਅਤੇ ਇਧਰੋਂ ਸਤ ਸੀਸ ਵੀ ਲਗ ਚੁਕੇ ਹਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੀਸ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਸੀਸ, ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਅਤੇ ਚਾਰ ਸਾਹਿਬਜਾਦਿਆਂ ਦੇ ਸੀਸ।

ਸੂਰਜ ਪ੍ਰਕਾਸ਼ ਵਿਚ ਇਸਤਰਾਂ ਲਿਖਿਆ ਹੈ ਕਿ ਰਾਮ ਰਾਇ ਨੇ

ਕਰਨ ਤੁਰਕੜੇ ਹੇਤ ਖੁਸ਼ਾਮਦ । ਹਰਖਵਾਨ ਜਿਸ ਤੇ ਬਹੁਤ ਆਮਦ ।
ਸਤਿਗੁਰ ਦੀ ਤੁਕ ਤਿਨ ਉਲਟਾਈ । ਭਈ ਸਜਾਇ ਨ ਗੁਰਤਾ ਪਾਈ ।

ਸਤਿਗੁਰੂ ਜੀ ਨੇ ਕਹਿਆ ਕਿ

**ਹਮ ਕੋ ਇਸ ਤੁਕ ਹਿਤ ਉਲਟਾਵਨ । ਸਕਲ ਸਮਿਗ੍ਰੀ ਦੀਨ ਲੁਟਾਵਨ ।**
**ਚਾਰਹੁ ਪੂਤ ਦਏ ਇਸ ਕਾਜੂ । ਕੌਨ ਗਿਨੈ ਸਭ ਸਦਨ ਸਮਾਜੂ ।**
**ਨਾਸ ਕਰਿਓ ਸਰਬੰਸ ਸਮੇਤੇ । ਅਬ ਭੀ ਨਹਿ ਉਲਟਾਵਨ ਦੇਤੇ ।**

ਸਤਿਗੁਰੂ ਜੀ ਦੇ ਬਚਨ ਸੁਣ ਕੇ ਮੋਢੀ ਕੋਲ ਜੀ ਦੀ ਸ਼ੰਕਾ ਨਵਿਰਤ ਹੋ ਗਈ ਅਤੇ ਕਹਿਣ ਲਗੇ

## ਤੁਮਰੀ ਗਤਿਮਿਤਿ ਤੁਮਰੀ ਜਾਨੀ

ਢਿਲਵਾਂ ਨਗਰ ਤੋਂ ਚਲਕੇ ਰਾਹ ਵਿਚ ਸੰਗਤਾਂ ਨੂੰ ਦਰਸ਼ਨ ਦਿੰਦੇ ਹੋਏ ਜੰਗਲ ਵਿਚ ਖਿਦਰਾਣੇ ਪਾਸ ਪਹੁੰਚ ਗਏ । ਤੁਰਕ ਦਲ ਵੀ ਗੁਰੂ ਜੀ ਨੂੰ ਫੜਨ ਵਾਸਤੇ ਪਛਦਾ ਪੁਛਦਾ ਇਥੇ ਬਹੁਤ ਨੇੜੇ ਆ ਗਿਆ । ਮਾਝੇ ਦੇ ਸਿਖਾਂ ਨੇ ਜਿਨ੍ਹਾਂ ਨੇ ਸਤਿਗੁਰੂ ਨੂੰ ਬੇਦਾਵਾ ਲਿਖ ਕੇ ਦਿੱਤਾ ਸੀ ਵਿਚਾਰਿਆ ਕਿ ਤੁਰਕਾਂ ਦਾ ਦੱਲ ਸਿਰ ਤੇ ਆ ਗਿਆ ਹੈ, ਹੁਣ ਔਕੜ ਸਮੇਂ ਸਤਿਗੁਰ ਜੀ ਦੀ ਸੇਵਾ ਕਰਨੀ ਚਾਹੀਦੀ ਹੈ । ਉਨ੍ਹਾਂ ਨੇ ਗੁਰੂ ਜੀ ਦੇ ਪਿਛੇ ਲਗੇ ਹੋਏ ਦਲ ਨੂੰ ਰਾਹ ਵਿਚ ਹੀ ਰੋਕਣ ਲਈ ਤਿਆਰ ਬਰ ਤਿਆਰ ਹੋ ਕੇ ਖਿਦਰਾਣੇ ਦੀ ਢਾਬ ਤੇ ਮੋਰਚਾ ਲਾ ਦਿੱਤਾ । ਤੁਰਕ ਦਲ ਦੇ ਨੇੜੇ ਆਉਂਦਿਆਂ ਹੀ ਬੰਦੂਕਾਂ ਚਲਾਉਣ ਲਗ ਪਏ । ਤੁਰਕ ਦਲ ਵੀ ਹੱਲਾ ਕਰਕੇ ਬੰਦੂਕਾਂ ਚਲਾਉਣ ਲਗ ਪਿਆ । ਦੁਹਾਂ ਪਾਸਿਓਂ ਬੰਦੂਕਾ ਚਲਣ ਲਗ ਪਈਆਂ ਬੜਾ ਰੌਲਾ ਮਚ ਗਿਆ । ਰੌਲਾ ਸੁਣ ਕੇ ਗੁਰੂ ਜੀ ਦੂਰੋਂ ਹੀ ਇਕ ਟਿੱਬੀ ਉਤੇ ਖਲੋ ਕੇ ਤੁਰਕ ਦਲ ਉਤੇ ਬਾਣ ਵਰਖਾ ਕਰਨ ਲਗੇ ਜਿਸ ਨਾਲ ਬੇਅੰਤ ਤੁਰਕ ਮਾਰੇ ਗਏ । ਮਾਰੋ ਮਾਰ ਕਰਦੇ ਜਦੋਂ ਤੁਰਕ ਢਾਬ ਦੇ ਕੋਲ ਪਹੁੰਚੇ ਤਾਂ ਦੁਹਾਂ ਪਾਸਿਓਂ ਤਲਵਾਰਾਂ ਨੇਜਿਆਂ ਨਾਲ ਬੜੀ ਸਖਤ ਲੜਾਈ ਹੋਈ । ਇਸ ਲੜਾਈ ਵਿਚ ਜਿਥੇ ਅਨੇਕ ਤੁਰਕ ਮਰੇ ਉਥੇ ਚਾਲੀ ਸਿੰਘ ਵੀ ਸ਼ਹੀਦ ਹੋ ਗਏ । ਜਦੋਂ ਸਿੰਘ ਸਾਰੇ ਸ਼ਹੀਦ ਹੋ ਗਏ ਤਾਂ ਤੁਰਕ ਸੈਨਾ ਪਿਆਸ ਨਾਲ ਬੜੀ ਵਿਆਕੁਲ ਹੋਈ । ਢਾਬ ਵਿਚ ਪਾਣੀ ਨਹੀਂ ਸੀ ਅਤੇ ਨੇੜੇ ਤੇੜੇ ਪਾਣੀ ਮਿਲਣ ਦੀ ਉਮੀਦ ਨ ਹੋਣ ਕਾਰਨ ਬਚੀ ਹੋਈ ਤੁਰਕ ਸੈਨਾ ਪਿਛੇ ਵਾਪਸ ਚਲੀ ਗਈ

ਜਦੋਂ ਤੁਰਕ ਸੈਨਾ ਵਾਪਸ ਚਲੀ ਗਈ ਤਾਂ ਗੁਰੂ ਜੀ ਟਿੱਬੀ ਤੋਂ ਚਲ ਕੇ ਢਾਬ ਦੇ ਕੰਢੇ ਆਏ । ਸ਼ਹੀਦ ਹੋਏ ਸਿੰਘਾਂ ਦੇ ਮੂੰਹ ਅਪਣੇ ਪੱਲੇ ਨਾਲ ਝਾੜਦੇ ਹੋਏ ਸਭ ਨੂੰ ਪਿਆਰ ਦੇਂਦਿਆਂ, ਕਿਸੇ ਨੂੰ ਦਸ ਹਜ਼ਾਰੀ ਕਿਸੇ ਨੂੰ ਵੀਹ ਹਜ਼ਾਰੀ ਕਿਸੇ ਨੂੰ ਪੰਜਾਹ ਹਜ਼ਾਰੀ ਕਹਿੰਦਿਆਂ ਖੁਸ਼ੀਆਂ ਬਖਸ਼ੀਆਂ । ਜਦੋਂ ਭਾਈ ਮਹਾਂ ਸਿੰਘ ਜੀ ਕੋਲ ਆਏ ਤਾਂ ਗੁਰੂ ਜੀ ਨੇ ਵੇਖਿਆ ਕਿ ਉਹ ਅਜੇ ਸਹਿਕ ਰਿਹਾ ਹੈ । ਗੁਰੂ ਜੀ ਨੇ ਪ੍ਰੇਮ ਨਾਲ ਆਖਿਆ "ਮਹਾਂ ਸਿੰਘ, ਅੱਖਾਂ ਖੋਲਕੇ ਵੇਖ" । ਮੁਰਦਿਆਂ ਵਿਚ ਜਾਨ ਪਾ ਦੇਣ ਵਾਲੇ ਸਤਿਗੁਰੂ ਜੀ ਦੇ ਬਚਨ ਸੁਣ ਕੇ ਜਦੋਂ ਭਾਈ ਮਹਾਂ ਸਿੰਘ ਨੇ ਅੱਖਾਂ ਖੋਲੀਆਂ ਤਾਂ ਸਤਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਕਰਕੇ ਬੜੀ ਧੀਮੀ ਆਵਾਜ਼ ਨਾਲ ਆਖਿਆ ਕਿ ਤੁਸਾਂ ਬੜੀ ਕਿਰਪਾ ਕੀਤੀ ਹੈ ਜੋ ਅੰਤ ਸਮੇਂ ਦਰਸ਼ਨ ਦਿੱਤੇ ਹਨ । ਗੁਰੂ ਜੀ ਨੇ ਕਿਹਾ, ਮਹਾਂ ਸਿੰਘ ਅਸੀਂ ਤੇਰੇ ਤੇ ਬਹੁਤ ਖੁਸ਼ ਹਾਂ ਜੇ ਚਾਹੇਂ ਤਾਂ ਤੈਨੂੰ ਬਚਾ ਲਈਏ ਅਤੇ ਜੇ ਕੋਈ ਮੰਗਣਾ ਹੈ ਤਾਂ ਵੀ ਦਸ । ਅਗੋਂ ਭਾਈ ਜੀ ਨੇ ਬੇਨਤੀ ਕੀਤੀ ਕਿ ਤੁਸੀਂ ਸਰਬੰਗ ਹੋ ਬਖਸ਼ਣਹਾਰ ਹੋ ਅਸੀਂ ਸਦਾ ਹੀ ਭੁਲਣਹਾਰ ਹਾਂ ਕ੍ਰਿਪਾ ਕਰੋ ਸਾਨੂੰ ਬਖਸ਼ ਲਓ, ਬੇਦਾਵਾ ਮੁਆਫ ਕਰੋ ਅਤੇ ਟੁਟਿਆਂ ਨੂੰ ਮੇਲ ਲਵੋ । ਮਹਾਂ ਸਿੰਘ ਦੀ ਬੇਨਤੀ ਸੁਣ ਕੇ

**ਟੂਟੀ ਗਾਢਨ ਹਾਰ ਗੋਪਾਲ** ਸ੍ਰੀ ਸਤਿਗੁਰੂ ਜੀ ਨੇ ਅਪਣੀ ਜੇਬ ਵਿਚੋਂ ਬੇਦਾਵੇ ਵਾਲਾ ਕਾਗਜ਼ ਕਢ ਕੇ ਪੁਰਜਾ ਪੁਰਜਾ ਕਰਕੇ ਪਾੜ ਦਿੱਤਾ ਅਤੇ ਅਪਣੇ ਮੁਖਾਰਬਿੰਦ ਤੋਂ ਫੁਰਮਾਇਆ ਕਿ ਮਹਾਂ ਸਿੰਘ ਤੂੰ ਧੰਨ ਹੈਂ ਜਿਸ ਨੇ ਇਨ੍ਹਾਂ ਸ਼ਹੀਦ ਸਿੰਘਾਂ ਵਾਸਤੇ ਪਰਉਪਕਾਰ ਵਾਸਤੇ ਇਹ ਮੰਗ ਮੰਗੀ ਹੈ ਤੂੰ ਸਦਾ ਹੀ ਗੁਰੂ ਲੋਕ ਵਿਚ ਰਹੇਂਗਾ। ਸਤਿਗੁਰੂ ਜੀ ਦੇ ਬਚਨ ਸੁਣਦਿਆਂ ਹੀ ਭਾਈ ਮਹਾਂ ਸਿੰਘ ਗੁਰ ਪੁਰੀ ਨੂੰ ਸਿਧਾਰ ਗਏ। ਫਿਰ ਗੁਰੂ ਜੀ ਨੇ ਉਨ੍ਹਾਂ ਸਾਰਿਆਂ ਸ਼ਹੀਦਾਂ ਦਾ ਇਕੱਠਾ ਹੀ ਸਸਕਾਰ ਕਰ ਦਿੱਤਾ। ਇਹ ਚਾਲੀ ਸ਼ਹੀਦ **ਚਾਲੀ ਮੁਕਤੇ** ਕਰ ਕੇ ਸਨਮਾਨੇ ਜਾਂਦੇ ਹਨ ਅਤੇ ਉਸ ਜਗ੍ਹਾ ਦਾ ਨਾਮ **ਮੁਕਤਸਰ** ਕਰ ਕੇ ਪ੍ਰਸਿੱਧ ਹੈ ਇਥੇ ਇਨ੍ਹਾਂ ਸ਼ਹੀਦ ਸਿੰਘਾਂ ਦੀ ਯਾਦ ਵਿਚ ਹਰ ਸਾਲ ਪਹਿਲੀ ਮਾਂਘ ਨੂੰ ਮੇਲਾ ਲਗਦਾ ਹੈ

ਇਥੋਂ ਚਲ ਕੇ ਕਈਆਂ ਨਗਰਾਂ ਵਿਚ ਸਾਧ ਸੰਗਤ ਨੂੰ ਦਰਸ਼ਨ ਦਿੰਦੇ ਹੋਏ ਸਤਿਗੁਰੂ ਜੀ ਜਥੇ ਸਮੇਤ ਤਲਵੰਡੀ ਪਹੁੰਚ ਗਏ। ਇਥੋਂ ਦੇ ਚੌਧਰੀ ਡੱਲੇ ਨੇ ਸੂਬਾ ਸਰਹੰਦ ਦੀਆਂ ਧਮਕੀਆਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਸਤਿਗੁਰੂ ਜੀ ਦੀ ਬੜੇ ਪ੍ਰੇਮ ਨਾਲ ਸੇਵਾ ਕੀਤੀ। ਪ੍ਰੇਮ ਵਸ ਸਤਿਗੁਰੂ ਜੀ ਇਥੇ ਕਈ ਮਹੀਨੇ ਰਹੇ। ਪਤਾ ਲਗਣ ਤੇ ਸੰਗਤਾਂ ਹੁਮ ਹੁਮਾ ਕੇ ਦਰਸ਼ਨ ਕਰਨ ਵਾਸਤੇ ਆਈਆਂ। ਇਸ ਸਾਬੋ ਕੀ ਤਲਵੰਡੀ ਦਾ ਨਾਮ ਦਮਦਮਾ ਰਖਿਆ ਗਿਆ। ਇਸ ਦਮਦਮੇ ਨੂੰ ਗੁਰੂ ਕੀ ਕਾਂਸ਼ੀ ਵੀ ਕਹਿਆ ਜਾਂਦਾ ਹੈ।

ਤਲਵੰਡੀ (ਦਮਦਮੇ) ਗੁਰੂ ਜੀ ਤਕਰੀਬਨ ਇਕ ਸਾਲ ਰਹੇ। ਇਥੋਂ ਆਪ ਜੀ ਕਈ ਸਿੰਘਾਂ ਨੂੰ ਨਾਲ ਲੈ ਕੇ ਦਖਣ ਦੇਸ਼ ਵਲ ਟੁਰ ਪਏ। ਰਾਹ ਵਿਚ ਕਈ ਥਾਵਾਂ ਤੇ ਪੜਾਅ ਕਰਦੇ ਹੋਏ ਨੌਹਰ ਲੰਘ ਕੇ ਬਘੌਰ ਪਹੁੰਚ ਗਏ। ਇਥੇ ਭਾਈ ਦਇਆ ਸਿੰਘ ਜੀ ਅਤੇ ਭਾਈ ਧਰਮ ਸਿੰਘ ਜੀ, ਔਰੰਗਜ਼ੇਬ ਨੂੰ ਜ਼ਫਰਨਾਮਾ ਪਹੁੰਚਾ ਕੇ ਵਾਪਸ ਆਉਂਦਿਆਂ ਮਿਲ ਪਏ। ਉਨ੍ਹਾਂ ਨੇ ਔਰੰਗਜ਼ੇਬ ਨਾਲ ਹੋਈ ਸਾਰੀ ਗਲਬਾਤ ਸਤਿਗੁਰੂ ਜੀ ਨੂੰ ਦੱਸੀ। ਉਨ੍ਹਾਂ ਦੱਸਿਆ ਕਿ ਜ਼ਫਰਨਾਮਾ ਪੜ੍ਹ ਕੇ ਔਰੰਗਜ਼ੇਬ ਨੇ ਸਾਰਿਆਂ ਸੂਬਿਆਂ ਨੂੰ ਹੁਕਮਨਾਮਾ ਭੇਜਿਆ ਹੈ ਕਿ ਗੁਰੂ ਜੀ ਜਿਥੇ ਮਰਜ਼ੀ ਰਹਿਣ, ਜਿਥੇ ਮਰਜ਼ੀ ਜਾਣ ਕੋਈ ਉਨ੍ਹਾਂ ਨੂੰ ਕੁਝ ਨਾ ਆਖੇ

ਭਾਈ ਦਇਆ ਸਿੰਘ ਧਰਮ ਸਿੰਘ ਜੀ ਨੇ ਇਹ ਵੀ ਦੱਸਿਆ ਕਿ ਉਨ੍ਹਾਂ ਨੂੰ ਕਿਸੇ ਦੱਸਿਆ ਹੈ ਕਿ ਔਰੰਗਜ਼ੇਬ ਜ਼ਫਰਨਾਮਾ ਪੜ੍ਹਨ ਤੋਂ ਪਿਛੋਂ ਸਖਤ ਬੀਮਾਰ ਹੋ ਗਿਆ ਹੈ। ਕੁਝ ਦਿਨਾਂ ਪਿਛੋਂ ਹੀ ਇਕ ਹੋਰ ਸਿੱਖ ਨੇ ਆ ਦੱਸਿਆ ਕਿ ਔਰੰਗਜ਼ੇਬ ਬੜਾ ਦੁਖ ਪਾ ਕੇ ਮਰ ਗਿਆ ਹੈ

ਜਦੋਂ ਔਰੰਗਜ਼ੇਬ ਮਰਿਆ ਸੀ ਉਦੋਂ ਉਸਦਾ ਵਡਾ ਪੁਤ੍ਰ ਮੁਹੰਮਦ ਮੁਅਜ਼ਮ (ਬਹਾਦਰ ਸ਼ਾਹ) ਬਲਖ ਬੁਖਾਰੇ ਗਿਆ ਹੋਇਆ ਸੀ। ਉਸਦੀ ਗੈਰ ਹਾਜ਼ਰੀ ਦਾ ਫਾਇਦਾ ਉਠਾ ਕੇ ਔਰੰਗਜ਼ੇਬ ਦਾ ਛੋਟਾ ਪੁਤ੍ਰ ਆਜ਼ਮ ਸ਼ਾਹ ਤਖਤ ਤੇ ਬਹਿ ਗਿਆ ਸਾਰੀ ਫੌਜ ਅਤੇ ਸਾਰਾ ਖਜ਼ਾਨਾ ਆਪਣੇ ਹਥ ਕਰ ਲਿਆ। ਬਹਾਦਰ ਸ਼ਾਹ

ਬੁਖਾਰੇ ਤੋਂ ਵਾਪਸ ਆ ਰਿਹਾ ਸੀ ਕਿ ਰਾਹ ਵਿਚ ਹੀ ਖਬਰ ਮਿਲ ਗਈ ਕਿ ਆਜ਼ਮ ਸ਼ਾਹ ਤਖ਼ਤ ਤੇ ਬਹਿ ਗਿਆ ਹੈ। ਬਹਾਦਰ ਸ਼ਾਹ ਨੇ ਅਪਣੇ ਅਹਿਲਕਾਰਾਂ ਨਾਲ ਸਲਾਹ ਕੀਤੀ ਕਿ ਮੈਨੂੰ ਹੁਣ ਕੀ ਕਰਨਾ ਚਾਹੀਦਾ ਹੈ? ਉਨ੍ਹਾਂ ਅਹਿਲਕਾਰਾਂ ਵਿਚ ਭਾਈ ਨੰਦ ਲਾਲ ਜੀ ਵੀ ਸਨ। ਭਾਈ ਨੰਦ ਲਾਲ ਜੀ ਨੇ ਕਹਿਆ ਕਿ ਏਸ ਵੇਲੇ ਜੇ ਗੁਰੂ ਗੋਬਿੰਦ ਸਿੰਘ ਜੀ ਤੁਹਾਡੀ ਸਹਾਇਤਾ ਕਰਨ ਤਾਂ ਤੁਹਾਨੂੰ ਤਖ਼ਤ ਮਿਲ ਸਕਦਾ ਹੈ ਨਹੀਂ ਤਾਂ ਹੋਰ ਕੋਈ ਚਾਰਾ ਨਹੀਂ।

ਬਹਾਦਰ ਸ਼ਾਹ ਸ੍ਰੀ ਸਤਿਗੁਰੂ ਜੀ ਦੀ ਸ਼ੋਭਾ ਅਗੇ ਵੀ ਸੁਣ ਚੁਕਾ ਸੀ, ਉਸਨੂੰ ਇਹ ਗੱਲ ਪਸੰਦ ਆ ਗਈ ਅਤੇ ਉਸਨੇ ਭਾਈ ਨੰਦ ਲਾਲ ਨੂੰ ਗੁਰੂ ਜੀ ਕੋਲ ਜਾ ਕੇ ਅਰਜ਼ ਕਰਨ ਵਾਸਤੇ ਕਹਿਆ। ਭਾਈ ਨੰਦ ਲਾਲ ਇਕ ਹੋਰ ਸਿਖ ਹਾਕਮ ਰਾਏ ਨੂੰ ਲੈ ਕੇ ਬਘੌਰ ਗੁਰੂ ਜੀ ਕੋਲ ਪਹੁੰਚ ਗਿਆ। ਗੁਰੂ ਜੀ ਨੂੰ ਸਾਰੀ ਗਲ ਦਸ ਕੇ ਬੇਨਤੀ ਕੀਤੀ ਕਿ ਬਹਾਦਰ ਸ਼ਾਹ ਤੁਹਾਡੀ ਸ਼ਰਨ ਆਇਆ ਹੈ ਕਿਰਪਾ ਕਰ ਕੇ ਉਸ ਦੀ ਸਹਾਇਤਾ ਕਰੋ। ਸਤਿਗੁਰ ਜੀ ਨੇ ਸ਼ਰਨ ਆਏ ਬਹਾਦਰ ਸ਼ਾਹ ਦੀ ਭਾਈ ਨੰਦ ਲਾਲ ਰਾਹੀਂ ਬੇਨਤੀ ਸੁਣ ਕੇ ਭਾਈ ਨੰਦ ਲਾਲ ਨੂੰ ਕਿਹਾ ਕਿ ਜੇ ਬਹਾਦਰ ਸ਼ਾਹ ਸਾਡੀ ਇਕ ਗਲ ਮੰਨ ਲਏ ਤਾਂ ਅਸੀਂ ਸਹਾਇਤਾ ਕਰਕੇ ਉਸ ਨੂੰ ਪਾਤਸ਼ਾਹੀ ਦਿਵਾ ਦਿਆਂਗੇ। ਗੁਰੂ ਜੀ ਦਾ ਇਹ ਬਚਨ ਸੁਣ ਕੇ ਭਾਈ ਨੰਦ ਲਾਲ ਅਤੇ ਹਾਕਮ ਰਾਏ ਨੇ ਵਾਪਸ ਜਾ ਕੇ ਬਹਾਦਰ ਸ਼ਾਹ ਨੂੰ ਸਾਰੀ ਗਲ ਜਾ ਦੱਸੀ। ਬਹਾਦਰ ਸ਼ਾਹ ਨੇ ਆਖਿਆ ਕਿ ਜੇ ਗੁਰੂ ਜੀ ਮੈਨੂੰ ਤਖਤ ਲੈ ਦੇਣਗੇ ਤਾਂ ਫਿਰ ਜਿਸ ਤਰ੍ਹਾਂ ਗੁਰੂ ਜੀ ਕਹਿਣਗੇ ਮੈਂ ਉਨ੍ਹਾਂ ਦੀ ਗਲ ਮੰਨ ਲਵਾਂਗਾ। ਬਹਾਦਰ ਸ਼ਾਹ ਦੀ ਗਲ ਭਾਈ ਜੀ ਨੇ ਸਤਿਗੁਰੂ ਜੀ ਨੂੰ ਜਾ ਦੱਸੀ

ਗੁਰੂ ਜੀ ਨੇ ਇਹ ਸ਼ਰਤ ਬਹਾਦਰ ਸ਼ਾਹ ਕੋਲੋਂ ਭਾਈ ਨੰਦ ਲਾਲ ਜੀ ਰਾਹੀਂ ਲਿਖਵਾ ਵੀ ਲਈ।

ਬਹਾਦਰ ਸ਼ਾਹ ਨੇ ਤਿਆਰੀ ਕਰਕੇ ਦਖਣ ਵਲ ਚੜ੍ਹਾਈ ਕਰ ਦਿੱਤੀ। ਦੂਜੇ ਪਾਸਿਉਂ ਤਾਰਾ ਆਜ਼ਮ (ਆਜ਼ਮ ਸ਼ਾਹ) ਨੇ ਵੀ ਤਿਆਰੀ ਕਰਕੇ ਦਖਣ ਵਲੋਂ ਚੜ੍ਹਾਈ ਕਰ ਦਿੱਤੀ ਜਾਜੂ ਦੇ ਮੁਕਾਮ ਤੇ ਦੋਹਾਂ ਭਰਾਵਾਂ ਦੀਆਂ ਫੌਜਾਂ ਦਾ ਘੋਰ ਜੁੱਧ ਹੋਇਆ। ਦੋਹਾਂ ਪਾਸਿਉਂ ਤੀਰਾਂ ਬੰਦੂਕਾਂ ਦੇ ਵਾਰ ਹੋਣ ਲਗੇ। ਬਹਾਦਰ ਸ਼ਾਹ ਕੋਲ ਫੌਜ ਵੀ ਥੋੜੀ ਸੀ ਅਤੇ ਸ਼ਸਤਰ, ਘੋੜੇ ਵੀ ਥੋੜੇ ਸਨ, ਉਹ ਬੜਾ ਘਾਬਰ ਗਿਆ। ਇੰਨੇ ਚਿਰਾਂ ਨੂੰ ਗੁਰੂ ਜੀ ਅਪਣੇ ਜਥੇ ਸਮੇਤ ਪਹੁੰਚ ਗਏ। ਆਉਂਦਿਆਂ ਸਾਰ ਹੀ ਸਾਰੇ ਜਥੇ ਨੇ ਤਰਥੱਲੀ ਮਚਾ ਦਿੱਤੀ। ਅਨੇਕਾਂ ਸੂਰਮਿਆਂ ਨੂੰ ਮਾਰ ਸੁੱਟਿਆ। ਸ੍ਰੀ ਗੁਰੂ ਜੀ ਨੇ ਆਪ ਇਕ ਐਸਾ ਬਾਣ ਚਲਾਇਆ ਜੋ ਤਾਰਾ ਆਜ਼ਮ ਦੇ ਮੱਥੇ ਵਿਚ ਵੱਜਾ। ਬਾਣ ਦੇ ਵਜਦਿਆਂ ਸਾਰ ਹੀ ਤਾਰਾ ਆਜ਼ਮ ਹਾਥੀ ਤੋਂ ਡਿਗ ਕੇ ਮਰ ਗਿਆ। ਹੋਰ ਵੀ ਕਈ ਵਡੇ ਵਡੇ ਉਮਰਾਵ ਮਾਰੇ ਗਏ। ਬਾਕੀ ਦੇ ਉਮਰਾਵਾਂ ਨੇ ਬਹਾਦਰ ਸ਼ਾਹ ਨੂੰ ਬਾਦਸ਼ਾਹ ਮੰਨ ਲਿਆ। ਲੜਾਈ ਖ਼ਤਮ ਹੋਣ ਪਿਛੋਂ ਜਦੋਂ ਤਾਰਾ ਆਜ਼ਮ ਦੇ ਮੱਥੇ ਵਿਚੋਂ ਤੀਰ ਕੱਢ ਕੇ ਵੇਖੀ

ਤਰ੍ਹਾਂ ਵੇਖਿਆ ਗਿਆ ਤਾਂ ਪਤਾ ਲੱਗਾ ਕਿ ਇਹ ਤੀਰ ਸ੍ਰੀ ਗੁਰੂ ਸਾਹਿਬ ਜੀ ਦਾ ਹੈ। ਹੁਣ ਸਭ ਨੂੰ ਨਿਸਚਾ ਹੋ ਗਿਆ ਕਿ ਤਾਰਾ ਆਜ਼ਮ ਸ੍ਰੀ ਗੁਰੂ ਜੀ ਦੇ ਤੀਰ ਨਾਲ ਮਰਿਆ ਹੈ

ਤਾਰਾ ਆਜਮ ਚਢਯੋ ਫੀਲ ਪੈ ਜੰਗ ਕਰਾਵਤ ਜਹਿਨਾ । ਫੀਲ=ਹਾਥੀ
ਸਿਖਨ ਕਾ ਹੱਲਾ ਕਰਵਾ ਕੈ ਸਤਿਗੁਰੂ ਪਹੁਚੇ ਤਹਿਨਾ ।
ਤੀਰ ਖੈਂਚ ਆਜਮ ਕੋ ਮਾਰਯੋ ਸੁਟਿਓ ਫੀਲ ਤੈ ਲਾਹੈ ।
ਰੌਰਾ ਪਰਯੋ, ਅਮੀਰ ਦੌਰ, ਆ ਮਿਲੇ ਬਹਾਦਰ ਸ਼ਾਹੈ ।
ਆਜਮ ਕੋ ਮਾਰਨ ਕਾ ਦਾਵਾ ਕਰਯੋ ਅਨੇਕੈ ਬੀਰਨ ।
ਆਜਮ ਮਰਿਓ ਤੀਰ ਲਗਾ ਜੋ, ਸੋ ਮਿਲੈ ਨ ਕਾਹੇ ਤੀਰਨ ।
ਫਿਰ ਜਬ ਸ਼ਾਹਿ ਗੁਰ ਢਿਗ ਆਯੋ, ਸਤਿਗੁਰ ਦਈ ਬਧਾਈ ।
ਤੀਰ ਮਿਲਯੋ ਵਹਿ ਗੁਰੂ ਤੀਰਨ ਮੈਂ, ਖੁਸ਼ੀ ਸ਼ਾਹਿ ਕੋ ਥਾਈ ।
(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ)

ਤਾਰਾ ਆਜ਼ਮ ਨੂੰ ਮਾਰ ਕੇ ਗੁਰੂ ਜੀ ਅਛੋਪਲੇ ਹੀ ਕੁਝ ਸਿੰਘਾਂ ਸਮੇਤ ਦਿੱਲੀ ਆ ਗਏ ।

ਬਹਾਦਰ ਸ਼ਾਹ ਲੜਾਈ ਜਿੱਤ ਕੇ ਆਗਰੇ ਆ ਗਿਆ । ਆਗਰੇ ਆ ਕੇ ਬਹਾਦਰ ਸ਼ਾਹ ਨੇ ਭਾਈ ਧਰਮ ਸਿੰਘ ਜੀ ਅਤੇ ਦੂਜੇ ਸਿੰਘਾਂ ਦਾ ਸਨਮਾਨ ਕੀਤਾ ਅਤੇ ਸਿਰੋ ਪਾਓ ਦਿੱਤਾ । ਫਿਰ ਭਾਈ ਧਰਮ ਸਿੰਘ ਰਾਹੀਂ ਗੁਰੂ ਜੀ ਨੂੰ ਆਗਰੇ ਦਰਸ਼ਨ ਦੇਣ ਦੀ ਅਰਜ ਕੀਤੀ ਬਹਾਦਰ ਸ਼ਾਹ ਦੀ ਅਰਜ਼ ਮੰਨ ਕੇ ਗੁਰੂ ਜੀ ਕਈਆਂ ਸਿੰਘਾਂ ਨੂੰ ਲੈ ਕੇ ਆਗਰੇ ਆਏ ਅੱਗੋਂ ਬਹਾਦਰ ਸ਼ਾਹ ਦੇ ਉਮਰਾਵਾਂ ਨੇ ਸਤਿਗੁਰੂ ਜੀ ਦਾ ਬੜਾ ਸੁਆਗਤ ਕੀਤਾ ਸ਼ਾਹੀ ਮਹਲ ਵਿਚ ਲੈ ਗਏ । ਮਹਲ ਵਿਚ ਬਹਾਦਰ ਸ਼ਾਹ ਨੇ ਬੜੇ ਸਤਿਕਾਰ ਸਹਿਤ ਸਿਜਦਾ ਕੀਤਾ । ਫਿਰ ਇਕ ਚੰਦਨ ਦੀ ਸੁੰਦਰ ਚੌਕੀ ਤੇ ਸੁੰਦਰ ਆਸਣ ਵਿਛਾ ਕੇ ਆਦਰ ਸਹਿਤ ਗੁਰੂ ਜੀ ਨੂੰ ਬੈਠਾਇਆ । ਫਿਰ ਹੱਥ ਜੋੜ ਕੇ ਜੰਗ ਵਿਚ ਸਹਾਇਤਾ ਕਰਕੇ ਜੰਗ ਜਿਤਾਉਣ ਅਤੇ ਬਾਦਸ਼ਾਹੀ ਦੇਣ ਦਾ ਬਹੁਤ ਧੰਨਵਾਦ ਕੀਤਾ ਅਤੇ ਕੀਮਤੀ ਚੀਜ਼ਾਂ ਭੇਟਾ ਵਜੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਰਖੀਆਂ । ਫਿਰ ਅਰਜ਼ ਕੀਤੀ ਕਿ ਕੁਝ ਚਿਰ ਆਗਰੇ ਹੀ ਰਹੋ । ਸਤਿਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਅਸ਼ੀਰਬਾਦ ਦਿੱਤੀ ਅਤੇ ਚੰਗਾ ਕੰਮ ਕਰਨ ਦੀ ਸਿਖਿਆ ਦਿੱਤੀ ਅਤੇ ਫਿਰ ਸਿੰਘਾਂ ਸਮੇਤ ਮਹਲਾਂ ਵਿਚੋਂ ਨਿਕਲ ਕੇ ਦਰਿਆ ਜਮਨਾ ਦੇ ਕਿਨਾਰੇ ਜਾ ਡੇਰਾ ਲਾਇਆ ।

ਹੁਣ ਬਹਾਦਰ ਸ਼ਾਹ ਕਦੀ ਆਪ ਗੁਰੂ ਜੀ ਕੋਲ ਦਰਸ਼ਨ ਕਰਨ ਵਾਸਤੇ ਚਲਾ ਜਾਂਦਾ ਅਤੇ ਕਦੀ ਅਰਜ਼ ਕਰਕੇ ਗੁਰੂ ਜੀ ਨੂੰ ਮਹਲਾਂ ਵਿਚ ਬੁਲਾ ਲੈਂਦਾ । ਹਰ ਪਰਕਾਰ ਦੀ ਸੇਵਾ ਦਾ ਧਿਆਨ ਰਖਦਾ । ਇਕ ਦਿਨ ਗੁਰੂ ਜੀ ਨੇ ਭਾਈ ਨੰਦ ਲਾਲ ਜੀ ਨੂੰ ਕਹਿਆ ਕਿ ਤੁਸੀਂ ਬਹਾਦਰ ਸ਼ਾਹ ਨੂੰ ਆਖੋ ਕਿ ਹੁਣ ਸਾਡਾ ਇਕਰਾਰ ਪੂਰਾ ਕਰੇ । ਭਾਈ ਨੰਦ ਲਾਲ ਜੀ ਅਤੇ ਹਾਕਮ ਰਾਏ ਦੁਹਾਂ ਨੇ ਮਿਲ ਕੇ

ਬਹਾਦਰ ਸ਼ਾਹ ਨੂੰ ਗੁਰੂ ਜੀ ਨਾਲ ਕੀਤਾ ਹੋਇਆ ਇਕਰਾਰ ਪੂਰਾ ਕਰਨ ਲਈ ਆਖਿਆ। ਬਹਾਦਰ ਸ਼ਾਹ ਨੇ ਸ਼ਾਹੀ ਦਰਬਾਰ ਵਿਚ ਬੇਨਤੀ ਕੀਤੀ ਕਿ ਆਪ ਕੀ ਚਾਹੁੰਦੇ ਹੋ। ਗੁਰੂ ਜੀ ਨੇ ਕਹਿਆ ਕਿ ਜਿਨ੍ਹਾਂ ਸੂਬਿਆਂ ਨੇ ਸਾਡੇ ਸਿਖਾਂ ਤੇ ਜ਼ੁਲਮ ਕੀਤੇ ਹਨ ਅਤੇ ਨਿਰਦੋਸ਼ ਅਤੇ ਮਾਸੂਮ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਇਆ ਹੈ, ਉਨ੍ਹਾਂ ਨੂੰ ਸਾਡੇ ਹਵਾਲੇ ਕਰ ਦਿਉ ਅਸੀਂ ਉਨ੍ਹਾਂ ਨੂੰ ਯੋਗ ਦੰਡ ਦਿਆਂਗੇ। ਅਪਣੇ ਮੰਤ੍ਰੀਆਂ ਨਾਲ ਸਲਾਹ ਕਰਕੇ ਬਹਾਦਰ ਸ਼ਾਹ ਨੇ ਆਖਿਆ ਕਿ ਮੈਂ ਆਪ ਜੀ ਦੀ ਸਹਾਇਤਾ ਕਰਨ ਦਾ ਬਹੁਤ ਅਹਿਸਾਨਮੰਦ ਹਾਂ। ਹੋਰ ਮੇਰਾ ਨਵਾਂ ਨਵਾਂ ਰਾਜ ਹੈ। ਜੇ ਮੈਂ ਉਨ੍ਹਾਂ ਦੋਸ਼ੀ ਸੂਬਿਆਂ ਨੂੰ ਹੁਣੇ ਹੀ ਆਪ ਜੀ ਦੇ ਹਵਾਲੇ ਕਰ ਦਿੱਤਾ ਤਾਂ ਸਾਰੇ ਦੇਸ਼ ਵਿਚ ਗੜ੍ਹ ਬੜ ਮਚ ਜਾਏਗੀ। ਆਪ ਕਿਰਪਾ ਕਰ ਕੇ ਇਕ ਸਾਲ ਹੋਰ ਠਹਿਰ ਜਾਓ। ਗੁਰੂ ਜੀ ਨੇ ਬੇਖੌਫ ਹੋ ਕੇ ਬਚਨ ਕੀਤਾ ਕਿ

"ਜੇ ਤੂੰ ਹੁਣ ਅਪਣਾ ਇਕਰਾਰ ਪੂਰਾ ਨ ਕੀਤਾ ਤਾਂ ਮੇਰਾ ਇਕ ਸਿਖ ਆਪੇ ਹੀ ਇਨ੍ਹਾਂ ਦੋਸ਼ੀਆਂ ਨੂੰ ਯੋਗ ਦੰਡ ਦੇ ਦੇਵੇਗਾ"

ਬੋਲਯੋ ਸ਼ਾਹਿ, ਕਹੋ ਗੁਰ, ਤਾਵਤਿ ਸੇਵਾ ਕਰਹੋਂ ਸਾਈ।
ਗੁਰੂ ਕਹਯੋ, ਹਮਰੋ ਜੋ ਦੁਸ਼ਮਨ, ਹਮ ਕੋ ਦਿਹੁ ਪਕਰਾਈ।

ਸ਼ਾਹਿ ਕਹਯੋ, ਕੁਛ ਔਰ ਲੋਰ ਅਬ, ਇਹੁ ਦਿਨ ਪਾਕੈ ਕਰਹੋਂ।
ਇੰਤਜ਼ਾਮ ਨ ਭਯੋ ਅਬੀ ਲੋ ਗੈਰ ਪੂਨ ਤੈ ਡਰਹੋਂ।

ਬੋਲੈ ਗੁਰੁ ਤੂੰ ਕੌਲ ਹਾਰ ਗਿਓਂ, ਜਿਨ ਕੋ ਹਮ ਅਬ ਚੈਹੈਂ
ਏਕ ਹਮਾਰਾ ਬੰਦਾ ਆਕੇ, ਬਦਲੇ ਉਨ ਤੈ ਲੈਹੈਂ

(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ

ਇੰਨਾ ਬਚਨ ਕਰ ਕੇ ਗੁਰੂ ਜੀ ਅਪਣੇ ਡੇਰੇ ਚਲੇ ਗਏ। ਪਿਛੋਂ ਬਹਾਦਰ ਸ਼ਾਹ ਨੂੰ ਚਿੰਤਾ ਹੋਈ ਕਿ ਗੁਰ ਜੀ ਸ਼ਾਇਦ ਨਾਰਾਜ਼ ਹੋ ਕੇ ਚਲੇ ਗਏ ਹਨ। ਮੰਤ੍ਰੀਆਂ ਨੇ ਦਿਲਾਸਾ ਦਿੱਤਾ ਕਿ ਤੁਸੀਂ ਕੋਈ ਚਿੰਤਾ ਨ ਕਰੋ, ਗੁੱਸੇ ਵਿਚ ਕਈ ਗਲਾਂ ਹੋ ਜਾਂਦੀਆਂ ਹਨ। ਤੁਸੀ ਬਾਦਸ਼ਾਹ ਹੋ ਤੁਹਾਡਾ ਕੋਈ ਕੁਝ ਨਹੀਂ ਵਿਗਾੜ ਸਕਦਾ, ਇਤਿਆਦਿ ਕਈ ਗਲਾਂ ਕਰਕੇ ਬਾਦਸ਼ਾਹ ਨੂੰ ਹੌਂਸਲਾ ਦਿੱਤਾ

ਸ੍ਰੀ ਗੁਰੂ ਜੀ ਬਰਸਾਤਾਂ ਕਾਰਨ ਕਈ ਮਹੀਨੇ ਉਥੇ ਰਹੇ ।
ਬਰਸਾਤ ਦੇ ਮੌਸਮ ਪਿਛੋਂ ਬਹਾਦਰ ਸ਼ਾਹ ਨੇ ਬੇਨਤੀ ਕੀਤੀ ਕਿ ਮੈਂ ਰਾਜਪੂਤ ਰਾਜਿਆਂ ਕੋਲੋਂ ਅਪਣੀ ਈਨ ਮਨਾਉਣ ਵਾਸਤੇ ਜਾ ਰਿਹਾ ਹਾਂ ਕਿਰਪਾ ਕਰਕੇ ਆਪ ਵੀ ਮੇਰੇ ਨਾਲ ਚਲੋ । ਮੇਰਾ ਕੰਮ ਹੋ ਜਾਏਗਾ ਅਤੇ ਤੁਹਾਡੀ ਸੈਰ ਹੋ ਜਾਏਗੀ ।
ਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਸੀਂ ਪਹਿਲਾਂ ਚਲੋ ਅਸੀਂ ਮਗਰੋਂ ਆ ਮਿਲਾਂਗੇ

ਬਾਦਸ਼ਾਹ ਅਪਣੀ ਫੌਜ ਲੈਕੇ ਟੁਰ ਪਿਆ । ਰਾਹ ਵਿਚ ਰਾਜਿਆਂ ਨੂੰ ਅਪਣੀ ਈਨ ਮਨਾਉਂਦਿਆਂ ਅਤੇ ਨਜ਼ਰਾਨੇ ਲੈਂਦਿਆਂ ਨਾਦੇੜ ਪਹੁੰਚ ਗਿਆ
ਗੁਰੂ ਜੀ ਵੀ ਰਾਹ ਵਿਚ ਬਾਦਸ਼ਾਹ ਨੂੰ ਮਿਲ ਕੇ ਨਾਦੇੜ ਪਹੁੰਚ ਗਏ । ਬਾਦਸ਼ਾਹ ਤਾਂ ਅਪਣਾ ਰਾਜ ਪ੍ਰਬੰਧ ਪੱਕਾ ਕਰਕੇ ਦਿਲੀ ਚਲਾ ਗਿਆ ਪਰ ਗੁਰੂ ਜੀ ਉਥੇ ਹੀ ਰਹੇ ।

ਇਥੇ ਰਹਿੰਦਿਆਂ ਇਕ ਦਿਨ ਕਿਸੇ ਨੇ ਦਸਿਆ ਕਿ ਇਥੇ ਇਕ ਬੈਰਾਗੀ ਸਾਧੂ ਮਾਧੋ ਦਾਸ ਰਹਿੰਦਾ ਹੈ । ਉਹ ਅਪਣੇ ਡੇਰੇ ਸਾਧੂਆਂ ਸੰਤਾਂ ਨੂੰ ਪਲੰਘ ਉਤੇ ਬਿਠਾ ਕੇ ਮੰਤ੍ਰ ਸ਼ਕਤੀ ਨਾਲ ਪਲੰਘ ਉਲਟਾ ਦਿੰਦਾ ਹੈ । ਇਸ ਤਰਾਂ ਸਾਧੂਆਂ ਦੀ ਬੜੀ ਬੇਇਜ਼ਤੀ ਕਰਦਾ ਹੈ । ਦੱਸਣ ਵਾਲੇ ਨੇ ਕਹਿਆ ਕਿ ਗੁਰੂ ਜੀ ਤੁਸੀਂ ਉਥੇ ਨ ਜਾਇਆ ਜੇ, ਐਵੇਂ ਬੇਇਜ਼ਤੀ ਕਰੇਗਾ

**ਚੌਸਠ ਬਿੱਦਯਾ ਜਗਤ ਮੈਂ, ਜੇਤਕ ਹੈ ਕਹਿ ਬੇਦ ।**
**ਤਿਸ ਪੋਥੀ ਮੇਂ ਸਭ ਲਿਖੀ ਆਵਤ ਤਾਂ ਕੇ ਭੇਦ ।**
**ਯਾਹੀ ਤੇ ਨਹਿ ਜਾਈਓ, ਆਪ ਤਾਹਿ ਕੇ ਧਾਮ ।**
**ਅਤ ਕਪਟੀ ਵਹਿ ਮਸ਼ਕਰਾ, ਤੁਮ ਸੋਂ ਕਰੈ ਕੁਕਾਮ ।**

ਇਹ ਸੁਣ ਕੇ ਗੁਰੂ ਜੀ ਨੇ ਕਹਿਆ :- **ਉਇ ਭੋਲਿਆ ਲੋਕਾ, ਸਾਡੇ ਕੋਲ ਗੁਰੂ ਨਾਨਕ ਦੇਵ ਜੀ ਦਾ ਦਿੱਤਾ ਹੋਇਆ ਐਸਾ ਮੰਤ੍ਰ ਹੈ ਜਿਸ ਅਗੇ ਹੋਰ ਸਭ ਮੰਤ੍ਰ ਹੇਚ ਹਨ ।**

**ਐਸੀ ਹੈ ਹਮ ਢਿਗ ਇਕ ਬਿੱਦਯਾ ।**
**ਜਿਸ ਆਗੈ ਸਭ ਔਰ ਅਬਿੱਦਯਾ ।**
**ਗੁਰ ਨਾਨਕ ਉਚਰਯੋ ਜੋ ਮੰਤ ।**
**ਵਾਹਿਗੁਰੂ ਸਭ ਬੇਦ ਨ ਤੰਤ ।**
(ਗਿਆਨੀ ਗਿਆਨ ਸਿੰਘ ਜੀ)

ਗੁਰੂ ਜੀ ਉਥੇ ਗਏ ਅਤੇ ਉਸ ਦੇ ਪਲੰਘ ਉਤੇ ਬੈਠ ਗਏ । ਮਾਧੋ ਦਾਸ ਅਪਣਾ ਸਾਰਾ ਜ਼ੋਰ ਲਾ ਬੈਠਾ ਪਰ ਗੁਰੂ ਜੀ ਦਾ ਕੁਝ ਨ ਵਿਗਾੜ ਸਕਿਆ ਅਤੇ ਨ ਹੀ ਪਲੰਘ ਉਲਟਾ ਸਕਿਆ ਅਖੀਰ ਦੀਨ ਹੋ ਕੇ ਚਰਨਾਂ ਤੇ ਢਹਿ ਪਿਆ ਅਤੇ ਬੇਨਤੀ ਕੀਤੀ
" ਬੰਦਾ ਹੂੰ ਮੈਂ ਆਪ ਕਾ ਰਖ ਲੀਜੀਐ ਗੁਰੂ ਜੀ "

# ਕਹਯੋ ਬੰਦਗੀ ਬਖਸ਼ੀਏ ਮੁਹਿ ਨਿਜ ਬੰਦਾ ਜਾਨ,

ਸ੍ਰੀ ਸਤਿਗੁਰੂ ਜੀ ਨੇ ਉਸਨੂੰ ਭਜਨ ਦੇ ਕੇ ਸਿਖ ਸਜਾ ਦਿੱਤਾ ਅਤੇ ਉਸਦਾ ਨਾਮ ਗੁਰਬਖਸ਼ ਸਿੰਘ ਰਖਿਆ। ਉਸਨੂੰ ਜਥੇਦਾਰ ਥਾਪਿਆ ਅਤੇ ਪੰਜ ਤੀਰਾਂ ਦੀ ਬਖਸ਼ਸ਼ ਕੀਤੀ। ਕੁਝ ਸਿਖਿਆਵਾਂ ਦੇ ਕੇ ਅਤੇ ਕਰਨ ਗੋਚਰੇ ਕੰਮ ਦੱਸਕੇ, ਪੰਜ ਸਿਖ ਨਾਲ ਦੇ ਕੇ ਅਤੇ ਕਾਇਰਾਂ ਤੋਂ ਸੂਰਬੀਰ ਜੋਧੇ ਬਨਾਉਣ ਵਾਲਾ ਥਾਪੜਾ ਦੇ ਕੇ ਪੰਜਾਬ ਵਲ ਟੋਰ ਦਿੱਤਾ। ਸਿਖਾਂ ਦਾ ਇਹ ਜਰਨੈਲ **ਬੰਦਾ ਬਹਾਦੁਰ** ਦੇ ਨਾਮ ਨਾਲ ਪ੍ਰਸਿੱਧ ਹੋਇਆ। ਬੰਦੇ ਨੇ ਪੰਜਾਬ ਪਹੁੰਚਕੇ ਗੁਰੂ ਜੀ ਦੇ ਹੁਕਮ ਅਨੁਸਾਰ ਮਾਝੇ ਮਾਲਵੇ ਦੇ ਸਿਖਾਂ ਨੂੰ ਚਿੱਠੀਆਂ ਲਿਖਕੇ ਇਕੱਠਾ ਕੀਤਾ। ਪੂਰੀ ਤਿਆਰੀ ਕਰਕੇ ਕਈ ਥਾਵਾਂ ਤੇ ਕਬਜ਼ਾ ਕਰ ਲਿਆ। ਫਿਰ ਸਰਹੰਦ ਤੇ ਹਮਲਾ ਕੀਤਾ। ਬੜੀ ਸਖ਼ਤ ਲੜਾਈ ਕਰਕੇ ਸਰਹੰਦ ਤੇ ਕਬਜ਼ਾ ਕਰ ਲਿਆ। ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਗਿਰਫਤਾਰ ਕਰਕੇ ਬੜੀ ਦੁਰਦਸ਼ਾ ਕਰਕੇ ਮਾਰਿਆ। ਹੋਰ ਵੀ ਜਿਸ ਜਿਸ ਨੇ ਸਤਿਗੁਰੂ ਜੀ ਦੀ ਅਵੱਗਿਆ ਕੀਤੀ ਸੀ, ਸਭ ਨੂੰ ਯੋਗ ਸਜ਼ਾਵਾਂ ਦਿੱਤੀਆਂ



ਜਥੇਦਾਰ ਬੰਦਾ ਬਹਾਦੁਰ

ਨਾਦੇੜ, ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਦੋਵੇਂ ਵੇਲੇ ਕੀ ਤ
ਹੁੰਦਾ । ਸੰਗਤ ਵੀ ਦਰਸ਼ਨ ਕਰਨ ਵਾਸਤੇ ਆਉਂਦੀ । ਸਹਿਜਧਾਰੀ ਹਿੰਦੂ ਅਤੇ
ਕਈ ਮੁਸਲਮਾਨ ਵੀ ਦਰਸ਼ਨ ਕਰਨ ਵਾਸਤੇ ਆਉਂਦੇ । ਮਨ ਖੋਟੇ ਤਨ ਚੋਰ
ਦੋ ਪਠਾਨ ਵੀ ਰੋਜ਼ ਆਉਂਦੇ । ਇਕ ਦਿਨ ਸੰਧਿਆ ਸਮੇਂ ਗੁਰੂ ਜੀ ਅਪਨੇ ਤੰਬੂ
ਵਿਚ ਇਕੱਲੇ ਹੀ ਬਿਸਰਾਮ ਕਰ ਰਹੇ ਸਨ । ਮੌਕਾ ਤਾੜ ਕੇ ਦੋਵੇਂ ਪਠਾਨ ਅੰਦਰ
ਆ ਵੜੇ । ਉਨ੍ਹਾਂ ਵਿਚੋਂ ਇਕ ਪਠਾਨ ਗੁਲ ਖਾਂ ਨੇ ਕਟਾਰ ਨਾਲ ਗੁਰੂ ਜੀ ਤੇ ਵਾਰ
ਕਰ ਦਿੱਤਾ । ਗੁਰੂ ਜੀ ਨੇ ਤਤਛਿਨ ਅਪਣੀ ਕ੍ਰਿਪਾਨ ਨਾਲ ਉਸਦਾ ਸਿਰ ਧ
ਨਾਲੋਂ ਜੁਦਾ ਕਰ ਦਿੱਤਾ । ਡਰਦਾ ਮਾਰਾ ਦੂਜਾ ਪਠਾਨ ਜਮਸਤਮ ਖਾਂ (ਕਈਆਂ ਥਾਵਾਂ
ਤੇ ਇਹ ਨਾਮ ਅਤਾਉੱਲਾ ਖਾਂ ਲਿਖਿਆ ਹੈ ) ਨੱਸ ਉਠਿਆ । ਇਕ ਸਿਖ ਨੇ
ਉਸਨੂੰ ਵੀ ਫੜ ਕੇ ਮਾਰ ਦਿੱਤਾ । ਸਤਿਗੁਰੂ ਜੀ ਨੂੰ ਲਗਾ ਜਖਮ ਵੇਖ ਕੇ ਸਿਖ ਬੜੇ
ਘਬਰਾਏ । ਸਤਿਗੁਰੂ ਜੀ ਨੇ ਸਭ ਨੂੰ ਹੌਸਲਾ ਦਿੱਤਾ । ਉਸੇ ਸਮੇਂ ਸਿਆਣੇ ਜਰਾਹ ਨੂੰ
ਸਦ ਕੇ ਜਖਮ ਸਿਵਾਇਆ ਗਿਆ ਅਤੇ ਮਰਹਮ ਪਟੀ ਕੀਤੀ ਗਈ

ਚੋਜੀ ਗੁਰੂ ਜੀ ਦੀ ਖੇਡ, ਇਕ ਦਿਨ ਗੁਰੂ ਜੀ ਨੇ ਸਿਖਾਂ ਨੂੰ ਹੁਕਮ ਕੀਤਾ ਕਿ
ਮੇਰੇ ਲਈ ਚਿਖਾ ਤਿਆਰ ਕਰੋ ਅਤੇ ਉਸਦੇ ਚਾਰ ਚੁਫੇਰੇ ਕਨਾਤਾਂ ਲਾ ਦਿਉ
ਅਤੇ ਨਾਲ ਹੀ ਘੋੜਿਆਂ ਵਾਲੇ ਸੇਵਕ ਨੂੰ ਹੁਕਮ ਕੀਤਾ ਕਿ ਘੋੜਿਆਂ ਤੇ
ਕਾਠੀਆਂ ਪਾ ਦਿਓ ।

ਹੁਕਮ ਅਨੁਸਾਰ ਚੰਦਨ ਦੀ ਚਿਖਾ ਤਿਆਰ ਕੀਤੀ ਗਈ,
ਚਾਰ ਚੁਫੇਰੇ ਕਨਾਤਾਂ ਲਗ ਗਈਆਂ ਅਤੇ ਘੋੜਿਆਂ ਤੇ ਕਾਠੀਆਂ
ਪੈ ਗਈਆਂ । ਅਧੀ ਰਾਤ ਦੇ ਸਮੇਂ, ਗੁਰੂ ਜੀ ਨੇ ਚਿਖਾ ਦੇ ਕੋਲ
ਜਾ ਕੇ ਸਿਖਾਂ ਨੂੰ ਹੁਕਮ ਕੀਤਾ ਕਿ ਜਿਸ ਸਮੇਂ ਆਪ ਚਿਖਾ ਉਪਰ
ਬੈਠ ਜਾਣ ਤਾਂ ਸਭ ਸਿਖਾਂ ਪ੍ਰਦੱਖਣਾ ਕਰਕੇ, ਚਿਖਾ ਨੂੰ ਲੰਬੂ ਲਾ ਕੇ
ਅਤੇ ਨਮਸਕਾਰ ਕਰਕੇ ਤੁਰੰਤ ਹੀ ਬਾਹਰ ਨਿਕਲ ਜਾਣਾ ਅਤੇ ਫਿਰ
ਕਿਸੇ ਨੇ ਚਿਖਾ ਵਲ ਨਹੀ ਵੇਖਣਾ

ਸ੍ਰੀ ਸਤਿਗੁਰੂ ਜੀ ਨੇ ਇਹ ਵੀ ਹੁਕਮ ਕੀਤਾ ਕਿ ਇਥੇ ਕੋਈ
ਸਮਾਧ ਜਾਂ ਕੋਈ ਯਾਦਗਾਰ ਨਹੀਂ ਬਨਾਉਣੀ ਜੋ ਬਣਾਵੇਗਾ
ਉਸ ਦੀ ਕੁਲ ਨਾਸ ਹੋ ਜਾਵੇਗੀ

ਗਿਆਨੀ ਗਿਆਨ ਸਿੰਘ ਜੀ
ਇਸਤਰ੍ਹਾਂ ਲਿਖਦੇ ਹਨ

**ਦੂਰ ਕਨਾਤੇਂ ਸਭ ਸਿਖ ਕਰੀਓ**
**ਹਮਰੀ ਤਰਫ ਨ ਕੋਊ ਨਿਹਰੀਓ**
**ਫੂੰਕਿਓ ਹਮਰਾ ਨਾਹਿ ਅੰਗੀਠਾ**
**ਨਾਹਿ ਸਮਾਧ ਬਨਾਇਓ ਨੀਠਾ**
**ਜੋ ਸਮਾਧ ਹਮਰੀ ਬਨਵੈਹੈਂ**
**ਜਗ ਮਹਿ ਤਿਹ ਸਰਬੰਸ ਨ ਰੈਹੈ**

ਇਸ ਤਰਾਂ ਦਾ ਉਪਦੇਸ਼ ਦੇ ਕੇ ਗੁਰੂ ਜੀ ਸਨੱਧ ਬੱਧ ਹੋ ਕੇ ਚਿਖਾ ਪਰ ਜਾ ਬੈਠੇ ਅਤੇ ਸਭ ਸਿਖਾਂ ਨੂੰ ਰੁਖਸਤ ਹੋਣ ਦੀ ਆਗਿਆ ਦਿੱਤੀ। ਜਦੋਂ ਸਾਰੇ ਸਿਖ ਕਨਾਤੋਂ ਬਾਹਰ ਨਿਕਲ ਆਏ ਤਾਂ ਉਨ੍ਹਾਂ ਨੂੰ "**ਵਾਹਿਗੁਰੂ ਜੀ ਕੀ ਫਤਹ**" ਦੀ ਅਵਾਜ ਸੁਣੀ ਦਿੱਤੀ।

ਭਾਵੇਂ ਇਹ ਸਾਰਾ ਕੌਤਕ ਇਕ ਚਰਿਤ੍ਰ ਹੀ ਸੀ ਪਰ ਇਹ ਸਾਰਾ ਕੌਤਕ ਵੇਖਕੇ ਸਾਰੇ ਸਿਖ ਸ਼ੋਕ ਕਰਨ ਲਗ ਪਏ। ਗੁਰੂ ਜੀ ਦੇ ਮਹਾਨ ਗੁਣਾਂ ਨੂੰ ਯਾਦ ਕਰ ਕਰ ਕੇ ਵਿਰਲਾਪ ਕਰਨ ਲਗ ਪਏ। ਇਸੇ ਸ਼ੋਕ ਅਵਸਥਾ ਵਿਚ ਦਿਨ ਚੜ੍ਹ ਗਿਆ ਇੰਨੇ ਨੂੰ ਘੋੜਿਆਂ ਦੇ ਸੇਵਕ ਨੇ ਆਣ ਕੇ ਦਸਿਆ ਕਿ ਕੁਮੈਤ ਘੋੜਾ ਤਬੇਲੇ ਵਿਚ ਨਹੀਂ ਹੈ, ਪਤਾ ਨਹੀਂ ਕਿ ਤਬੇਲੇ ਦੇ ਸਾਰੇ ਦਰਵਾਜੇ ਬੰਦ ਹੁੰਦਿਆ ਘੋੜਾ ਕਉਣ ਲੈ ਗਿਆ ਹੈ। ਇਹ ਸੁਣਕੇ ਸਭ ਸਿਖ ਅਸਚਰਜ ਹੋ ਗਏ ਅਤੇ ਆਖਣ ਲੱਗੇ ਪਤਾ ਨਹੀਂ ਗੁਰੂ ਜੀ ਨੇ ਕੀ ਕੌਤਕ ਵਰਤਾਇਆ ਹੈ?

ਜਦੋਂ ਦੋ ਘੜੀਆਂ ਦਿਨ ਚੜ੍ਹ ਗਿਆ ਤਾਂ ਗੁਰੂ ਕੇ ਲੰਗਰ ਵਾਸਤੇ ਲਕੜਾਂ ਲਿਆਉਣ ਵਾਲੇ ਸੇਵਾਦਾਰ ਨੇ ਆ ਕੇ ਦਸਿਆ ਕਿ ਮੈਨੂੰ ਬਨ ਵਿਚ ਸਤਿਗੁਰੂ ਜੀ ਦਾ ਦਰਸ਼ਨ ਹੋਇਆ ਹੈ। ਉਨ੍ਹਾਂ ਨੇ ਸੰਗਤ ਨੂੰ ਸੰਦੇਸ਼ ਦਿੱਤਾ ਹੈ ਕਿ ਕੁਮੈਤ ਘੋੜਾ ਅਸੀਂ ਆਪ ਲੈ ਗਏ ਹਾਂ। ਸ਼ੋਕ ਅਤੇ ਚਿੰਤਾ ਨਹੀ ਕਰਨੀ। ਭਜਨ ਕਰੋ ਜੋ ਸਾਰਿਆਂ ਦੁਖਾਂ ਦਾ ਦਾਰੂ ਹੈ ਅਤੇ ਜੋ ਅੰਤ ਨੂੰ ਸਹਾਈ ਹੁੰਦਾ ਹੈ

ਸਿੰਘਾਂ ਨੂੰ ਇਸ ਤਰ੍ਹਾਂ ਬੈਠਿਆਂ ਜਦ ਪਹਿਰ ਦਿਨ ਚੜ੍ਹ ਗਿਆ ਤਾਂ ਇਕ ਸਾਧ ਆਇਆ ਉਸ ਨੇ ਸਿਖਾਂ ਦੀ ਸ਼ੋਕ ਅਵਸਥਾ ਵੇਖ ਕੇ ਉਨ੍ਹਾਂ ਕੋਲੋਂ ਸ਼ੋਕ ਦਾ ਕਾਰਨ ਪੁਛਿਆ । ਉੱਤਰ ਵਿਚ ਸਿੰਘਾਂ ਨੇ ਗੁਰੂ ਜੀ ਦੇ ਪਰਲੋਕ ਸਿਧਾਰ ਜਾਣ ਦੀ ਸਾਰੀ ਗਾਥਾ ਦੱਸੀ । ਉਸ ਸਾਧ ਨੇ ਕਿਹਾ ਕਿ ਗੁਰੂ ਜੀ ਤਾਂ ਮੈਨੂੰ ਕਮੈਤ ਘੋੜੇ ਤੇ ਸਵਾਰ ਰਸਤੇ ਵਿਚ ਮਿਲੇ ਹਨ । ਜਦ ਮੈਂ ਉਨ੍ਹਾਂ ਨੂੰ ਨਮਸਕਾਰ ਕਰ ਕੇ ਇਕੱਲੇ ਹੀ ਕਿਧਰ ਜਾਣ ਬਾਰੇ ਪੁੱਛਿਆ ਤਾਂ ਆਪ ਜੀ ਨੇ ਫੁਰਮਾਇਆ ਕਿ ਅਸੀਂ ਸ਼ਿਕਾਰ ਵਾਸਤੇ ਜੰਗਲ ਵਲ ਜਾ ਰਹੇ ਹਾਂ ਅਤੇ ਮਨ ਦੀ ਭਾਵਨਾ ਅਨੁਸਾਰ ਸੈਰ ਕਰਾਂਗੇ। ਇਸ ਤਰ੍ਹਾਂ ਬਚਨ ਕਰਦੇ ਹੋਏ ਘੋੜੇ ਨੂੰ ਅੱਡੀ ਲਾ ਕੇ ਅਗੇ ਚਲੇ ਗਏ ਅਤੇ ਮੈਂ ਇਧਰ ਆ ਗਿਆ । ਉਸ ਸਾਧ ਨੇ ਕਿਹਾ ਕਿ ਸਿੰਘੋ ਤੁਸੀਂ ਆਪ ਵਿਚਾਰੋ ਕਿ ਜਦ ਮੈਂ ਹੁਣੇ ਹੀ ਰਾਹ ਵਿਚ ਦਰਸ਼ਨ ਕਰਕੇ ਆਇਆ ਹਾਂ ਤਾਂ ਮੈਂ ਕਿਸ ਤਰ੍ਹਾਂ ਮੰਨ ਸਕਦਾ ਹਾਂ ਕਿ ਗੁਰੂ ਜੀ ਪਰਲੋਕ ਸਿਧਾਰ ਗਏ ਹਨ ? ਮੈਂ ਕੋਈ ਸੁਪਨਾ ਤਾਂ ਵੇਖਿਆ ਨਹੀਂ, ਪ੍ਰਤੱਖ ਦਰਸ਼ਨ ਕਰਕੇ ਆਇਆ ਹਾਂ

ਇਸੇ ਤਰ੍ਹਾਂ ਸੋਚਾਂ ਅਤੇ ਵਿਚਾਰਾਂ ਵਿਚ ਸਾਰਾ ਦਿਨ ਬੀਤ ਗਿਆ । ਅਗਲੇ ਦਿਨ ਕਨਾਤਾਂ ਖੋਲ੍ਹ ਕੇ ਜਦ ਸਿਖਾਂ ਨੇ ਚਿਖਾ ਭਸਮ ਇਕੱਠੀ ਕੀਤੀ ਤਾਂ ਉਸ ਵਿਚੋਂ ਨ ਕੋਈ ਅਸਥੀ (ਪੁਸ਼ਪ) ਮਿਲੀ ਅਤੇ ਨ ਹੀ ਕੋਈ ਸ਼ਸਤ੍ਰ ਮਿਲਿਆ ਸੀ ਜਿਹੜੇ ਕਿ ਆਪ ਜੀ ਧਾਰਨ ਕਰਕੇ ਚਿਖਾ ਪਰ ਬੈਠੇ ਸਨ ।

ਲਕੜਾਂ ਲਿਆਉਣ ਵਾਲੇ ਸੇਵਕ ਦੇ ਸੁਨੇਹੇ ਤੋਂ, ਸਾਧ ਦੇ ਹੁਣੇ ਹੀ ਰਾਹ ਵਿਚ ਦਰਸ਼ਨ ਕਰ ਕੇ ਆਉਣ ਤੋਂ, ਚਿਖਾ ਭਸਮ ਵਿਚੋਂ ਕਿਸੇ ਵੀ ਅਸਥੀ ਅਤੇ ਕਿਸੇ ਵੀ ਸ਼ਸਤਰ ਦੇ ਨ ਮਿਲਣ ਤੋਂ ਅਤੇ ਕੁਮੈਤ ਘੋੜੇ ਦਾ ਅਸਤਬਲ ਵਿਚ ਨ ਹੋਣ ਤੋਂ ਸਿਖਾਂ ਨੇ ਇਹ ਨਿਸਚਾ ਕਰ ਲਿਆ ਕਿ ਗੁਰੂ ਸਾਹਿਬ ਜੀ ਨੇ ਸਰੀਰ ਨਹੀਂ ਛਡਿਆ ਸਗੋਂ ਇਕ ਚਰਿਤ੍ਰ ਕਰਕੇ ਰਾਤ ਦੇ ਹਨੇਰੇ ਵਿਚ, ਸਿਖਾਂ ਤੋਂ ਅਖ ਬਚਾ ਕੇ, ਕਨਾਤ ਦੇ ਪਿਛਲੇ ਪਾਸਿਉਂ ਨਿਕਲ ਕੇ ਕਿਤਲੇ ਚਲੇ ਗਏ ਹਨ ਅਤੇ ਅਸਤਬਲ ਵਿਚੋਂ ਕੁਮੈਤ ਘੋੜਾ ਵੀ ਲੈ ਗਏ ਹਨ

ਸਿਖ ਤਾਂ ਜਾਣਦੇ ਸਨ ਕਿ ਗੁਰੂ ਸਾਹਿਬ ਜੀ ਸਰਬ ਸ਼ਕਤੀਮਾਨ ਹਨ, ਜਿਸ ਤਰ੍ਹਾਂ ਚਾਹੁਣ ਕਰ ਸਕਦੇ ਹਨ। ਉਨ੍ਹਾਂ ਵਾਸਤੇ ਅਛੋਪਲੇ ਕਿਤਲੇ ਚਲੇ ਜਾਣਾ ਕੋਈ ਵਡੀ ਗਲ ਨਹੀਂ। ਸਿਖ ਇਹ ਵੀ ਜਾਣਦੇ ਸਨ ਕਿ ਗੁਰੂ ਜੀ ਹਰ ਤਰ੍ਹਾਂ ਸਮਰਥ ਹੁੰਦਿਆਂ ਹੋਇਆਂ ਇਕ ਬੁਜ਼ਦਿਲਾਂ ਵਾਲਾ ਕੰਮ ਆਤਮ ਘਾਤ ਕਰ ਕੇ **ਜਗਤ ਕਸਾਈ** ਨਹੀਂ ਸਨ ਬਣ ਸਕਦੇ । ਸਿਖਾਂ ਨੂੰ ਇਹ ਵੀ ਪਤਾ ਸੀ ਕਿ ਜਿਹੜੇ ਗੁਰੂ ਸਾਹਿਬ ਜੀ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ, ਆਪਣੇ ਚਾਰੇ ਸਾਹਿਬਜ਼ਾਦਿਆਂ ਦੇ ਅਤੇ ਆਪਣੇ ਅਗਣਿਤ ਲਾਡਲੇ ਸਿਖਾਂ ਦੇ ਸ਼ਹੀਦ ਹੋ ਜਾਣ ਤੇ ਵੀ ਘਬਰਾਏ ਨਹੀਂ ਸਨ ਉਹ ਗੁਰੂ ਸਾਹਿਬ ਜੀ ਕਿਵੇਂ ਇਕ ਜ਼ਖਮ ਤੋਂ ਘਬਰਾ ਸਕਦੇ ਸਨ ?

ਪਿਛੇ ਲਿਖਿਆ ਗਿਆ ਹੈ ਕਿ ਦੋ ਪਠਾਨਾਂ ਨੇ ਇਕਾਂਤ ਵਿਚ ਗੁਰੂ ਜੀ ਨੂੰ ਸ਼ਹੀਦ ਕਰਨ ਦਾ ਕੋਝਾ ਜਤਨ ਕੀਤਾ ਸੀ। ਕਈ ਇਤਿਹਾਸ ਕਾਰ ਲਿਖਦੇ ਹਨ ਕਿ ਬਹਾਦਰ ਸ਼ਾਹ ਨੂੰ ਪਤਾ ਲਗ ਗਿਆ ਸੀ ਕਿ ਪੰਜਾਬ ਵਿਚ ਮੁਗਲ ਰਾਜ ਨੂੰ ਨਸ਼ਟ ਕਰਨ ਵਾਲੇ ਬੰਦੇ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਹੀ ਭੇਜਿਆ ਹੈ। ਉਹ ਇਹ ਵੀ ਜਾਣਦਾ ਸੀ ਕਿ ਲੜਾਈ ਕਰਕੇ ਦੁਨੀਆਂ ਦੀ ਕੋਈ ਤਾਕਤ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਿੱਤ ਨਹੀਂ ਸਕਦੀ। ਉਹ ਉਤੋਂ ਭਾਵੇਂ ਗੁਰੂ ਜੀ ਦਾ ਖੈਰ ਖਾਹ ਜਾਪਦਾ ਸੀ ਪਰ ਮਨੋਂ ਅਪਣੇ ਮਤਲਬ ਦਾ ਪੱਕਾ ਸੀ। ਸ਼ਾਇਦ ਉਸਨੇ ਗੁਪਤ ਰੀਤੀ ਨਾਲ ਪਠਾਨਾਂ ਕੋਲੋਂ ਇਹ ਵਾਰਦਾਤ ਕਰਾਈ ਹੋਵੇ। ਕਈ ਇਤਿਹਾਸ ਕਾਰ ਇਹ ਲਿਖਦੇ ਹਨ ਕਿ ਸ੍ਰੀ ਗੁਰੂ ਜੀ ਅਤੇ ਬਹਾਦਰ ਸ਼ਾਹ ਦੇ ਮੇਲ ਨਾਲ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਉਣ ਵਾਲੇ ਨਿਰਦਈ ਸੂਬੇ ਸਰਹੰਦ ਨੂੰ ਅਪਣੀ ਜਾਨ ਦਾ ਖਤਰਾ ਪੈ ਗਿਆ ਸੀ। ਸ਼ਾਇਦ ਉਸਨੇ ਲਾਲਚ ਦੇ ਕੇ ਪਠਾਨਾਂ ਨੂੰ ਸਤਿਗੁਰੂ ਜੀ ਦੇ ਸ਼ਹੀਦ ਕਰਨ ਵਾਸਤੇ ਨੀਯਤ ਕੀਤਾ ਹੋਵੇ। ਕਾਰਨ ਭਾਵੇਂ ਕੁਝ ਵੀ ਹੋਵੇ ਪਰ ਇਹ ਤਾਂ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਦੇ ਵਧਦੇ ਪ੍ਰਤਾਪ ਨੂੰ ਵੇਖ ਕੇ ਤੁਰਕ ਸਹਾਰ ਨਹੀਂ ਸਨ ਸਕਦੇ।

## "ਅੰਤਰ ਜਾਮੀ ਸੋ ਪ੍ਰਭ ਪੂਰਾ"

ਅਨੁਸਾਰ ਸਤਿਗੁਰੂ ਜੀ ਤਾਂ ਅੰਤਰ ਜਾਮੀ ਸਨ ਉਹ ਤੁਰਕਾਂ ਦੀ "ਕੂਟਨੀਤੀ" ਨੂੰ ਜਾਣਦੇ ਸਨ। ਉਹ ਚਾਹੁੰਦੇ ਤਾਂ ਇਕ ਛਿਨ ਵਿਚ ਹੀ ਤੁਰਕ ਰਾਜ ਨਸ਼ਟ ਕਰ ਦਿੰਦੇ ਪਰ ਮਰਯਾਦਾ ਪੁਰਸ਼ੋਤਮ ਸਤਿਗੁਰੂ ਜੀ ਨੇ ਐਸਾ ਨ ਕੀਤਾ। ਜਿਵੇਂ ਜੰਗਾਂ ਜੁੱਧਾਂ ਵਿਚ ਪੈਂਤੜੇ ਬਦਲੇ ਜਾਂਦੇ ਹਨ ਤਿਵੇਂ ਗੁਰੂ ਜੀ ਨੇ ਵੀ ਪੈਂਤੜਾ ਬਦਲ ਲਿਆ। ਉਨ੍ਹਾਂ ਇਕ ਐਸੀ ਰਾਜਨੀਤਕ ਚਾਲ ਖੇਡੀ ਕਿ ਸਾਰੀ ਦੁਨੀਆਂ ਚਕ੍ਰਿਤ ਹੋ ਗਈ। ਉਹ ਚਾਲ ਇਹ ਸੀ ਕਿ ਇਕ ਪਾਸੇ ਤੁਰਕਾਂ ਨੂੰ ਇਹ ਨਿਸਚਾ ਹੋ ਜਾਏ ਕਿ ਗੁਰੂ ਜੀ ਸ਼ਹੀਦ ਹੋ ਗਏ ਹਨ ਤਾਂ ਜੋ ਤੁਰਕ ਅਵੇਸਲੇ ਹੋ ਜਾਣ ਅਤੇ ਸਤਿਗੁਰੂ ਜੀ ਦਾ ਪਿਛਾ ਕਰਨਾ ਛੱਡ ਦੇਣ ਅਤੇ ਦੂਜੇ ਪਾਸੇ ਗੁਪਤ ਰਹਿ ਕੇ ਤੁਰਕਾਂ ਦੇ ਰਾਜ ਨੂੰ ਖਤਮ ਕਰਨ ਵਾਸਤੇ ਸਿੰਘਾਂ ਦੀ ਸਹਾਇਤਾ ਕਰਦੇ ਰਹਿਣ। ਇਸੇ ਚਾਲ ਅਨੁਸਾਰ ਹੀ ਚਿਖਾ ਦਾ ਸਾਂਗ ਵਰਤਾਇਆ ਸੀ। ਸਿਖਾਂ ਰਾਹੀਂ ਤੁਰਕਾਂ ਨੂੰ ਇਹ ਨਿਸਚਾ ਹੋ ਗਿਆ ਸੀ ਕਿ ਗੁਰੂ ਜੀ ਸਣ ਦੇਹੀ ਸਚਖੰਡ ਪਧਾਰ ਗਏ ਹਨ

ਹੁਣ ਸਵਾਲ ਉਠਦਾ ਹੈ ਕਿ ਜੇ ਸਤਿਗੁਰੂ ਜੀ ਉਥੇ ਜੋਤੀ ਜੋਤ ਨਹੀਂ ਸਨ ਸਮਾਏ ਤਾਂ ਗਏ ਕਿਥੇ ?

ਉੱਤਰ ਵਿਚ ਅਰਜ਼ ਹੈ ਕਿ ਜੇ ਸਤਿਗੁਰੂ ਜੀ ਦੀ ਅਪਣੀ ਮਰਜ਼ੀ ਹੀ ਗੁਪਤ ਵਿਚਰਨ ਦੀ ਹੋਵੇ ਤਾਂ ਕੋਲ ਬੈਠਿਆਂ ਵੀ ਸਿਖਾਂ ਨੂੰ ਵਿਖਾਈ ਨਹੀਂ ਸਨ ਦੇ ਸਕਦੇ ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜੰਗਲ ਵਿਚ ਸਾਮ੍ਹਣੇ ਬੈਠਿਆਂ ਹੋਇਆਂ ਵੀ ਦੇਵ ਲੂਤ ਦੇ ਬੱਚਿਆਂ ਨੂੰ ਵਿਖਾਈ ਨਹੀਂ ਸਨ ਦਿੰਦੇ

ਸਤਿਗੁਰੂ ਜੀ ਤਾਂ ਸਰਬ ਸ਼ਕਤੀਮਾਨ ਸਨ, ਉਨ੍ਹਾਂ ਵਾਸਤੇ ਅਛੋਪਲੇ ਕਿਤਨੇ ਜਾਣ ਕੋਈ ਵਡੀ ਗਲ ਨਹੀਂ ਸੀ। ਪਰ ਸੱਚੇ ਗੁਰੂ ਜੀ ਹਮੇਸ਼ਾ ਗੁਪਤ ਵੀ ਨਹੀਂ ਰਹਿ ਸਕਦੇ, ਉਨ੍ਹਾਂ ਲੋਕਾਂ ਦਾ ਭਲਾ ਕਰਨਾ ਹੁੰਦਾ ਹੈ। ਉਨ੍ਹਾਂ ਦੇ ਪਰਗਟ ਹੋਣ ਵਾਸਤੇ ਕੋਈ ਨ ਕੋਈ ਬਿਧ ਬਣ ਜਾਂਦੀ ਹੈ।

ਸਤਿਗੁਰੂ ਜੀ ਬੜਾ ਚਿਰ ਗੁਪਤ ਵਿਚਰਦੇ ਰਹੇ। ਗੁਪਤ ਭੇਸ ਵਿਚ ਹੀ ਸਿਖਾਂ ਦੀ ਸਹਾਇਤਾ ਕਰਦੇ ਰਹੇ ਪਰ ਜਦੋਂ ਰਜ਼ਾ ਹੋਈ ਤਾਂ ਬਾਬਾ ਸਰੂਪ ਸਿੰਘ ਜੀ ਦਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਪਤ ਭੇਸ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਦੇ ਸੇਵਕ ਬਨਣ ਵਾਲੀ ਬਿਧ ਬਣ ਗਈ ਜੋ ਸੰਖੇਪ ਵਿਚ ਇਸ ਤਰ੍ਹਾਂ ਹੈ -

ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭੇ ਵਾਲੇ ਦੇ ਪੜਦਾਦੇ ਬਾਬਾ ਸਰੂਪ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਪਤ ਭੇਸ **ਬਾਬਾ ਅਜਾਪਾਲ ਸਿੰਘ ਜੀ** ਦੀ ਸੇਵਾ ਕਰਦੇ ਰਹੇ ਸਨ। ਬਾਬਾ ਸਰੂਪ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਅਖੀਂ ਡਿਠੇ ਚਮਤਕਾਰ ਆਪਣੇ ਪੋਤੇ ਬਾਬਾ ਨਾਰਾਇਣ ਸਿੰਘ ਜੀ ਨੂੰ ਸੁਣਾਏ ਸਨ। ਬਾਬਾ ਨਾਰਾਇਣ ਸਿੰਘ ਜੀ ਕੋਲੋਂ ਸੁਣ ਕੇ ਉਨ੍ਹਾਂ ਦੇ ਸਪੁੱਤ੍ਰ ਬਾਬਾ ਬਿਸ਼ਨ ਸਿੰਘ ਜੀ ਨੇ ਇਕ ਪੁਸਤਕ ਲਿੱਖੀ ਸੀ। ਉਸ ਪੁਸਤਕ ਵਿਚ ਲਿੱਖਿਆ ਹੈ ਕਿ ਬਾਬਾ ਸਰੂਪ ਸਿੰਘ ਜੀ ਬਾਬਾ ਅਜਾਪਾਲ ਸਿੰਘ ਜੀ ਦੇ ਪਲੰਘ ਕੋਲ ਬੈਠ ਕੇ ਦੇਖਣ ਲਗੇ -- ਵੱਖੀ ਪਰ ਬੜਾ ਭਾਰੀ ਘਾਉ ਵੇਖਿਆ, ਬੜੇ ਸ਼ਸਤਰ ਦਾ ਘਾਉ ਲਗਿਆ ਵਾ, ਜ਼ਖਮ ਮਿਲਿਆ ਵਾ। ਘਾਉ ਨੂੰ ਦੇਖਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ਼ ਕੀਤੀ, ਮਹਾਰਾਜ ਜੀ ਇਹ ਘਾਉ ਕਿਥੇ ਲਗਿਆ ਹੈ। ਸੁਣਕੇ ਬਾਬਾ ਜੀ ਨੇ ਫੁਰਮਾਇਆ, ਇਹ ਓਹੀ ਘਾਉ ਹੈ ਜੋ ਦੱਖਣ ਮੈਂ ਪਠਾਣ ਨੇ ਮਾਰਿਆ ਸੀ। ਇਹ ਸੁਣਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਨ ਨਿਸਚਾ ਹੋ ਗਿਆ, ਕਿ

## ਕਲਗੀਧਰ ਦਸਵੇਂ ਪਾਤਸ਼ਾਹ ਪੰਥ ਦੇ ਵਾਲੀ ਹਨ

ਫਿਰ ਕਦੇ ਮਨ ਨਹੀ ਡੋਲਿਆ

ਇਸੇ ਲਿਖਤ ਦੇ ਅਧਾਰ ਤੇ ਬਾਬਾ ਬਿਸ਼ਨ ਸਿੰਘ ਜੀ ਦੇ ਵਡੇ ਭਰਾ ਭਾਈ ਕਾਨ੍ਹ ਸਿੰਘ ਜੀ ਨੇ ਮਾਸਕ ਫੁਲਵਾੜੀ ਸੰਮਤ ੧੯੮੩-੮੪ ਵਿਚ ਸਪਸ਼ਟ ਲਿਖਿਆ ਸੀ

ਕਿ, **ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ ਕਿਉਂਕਿ ਪ੍ਰਤੱਖ ਰੂਪ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ**

ਭਾਈ ਸਾਹਿਬ ਕਾਨ੍ਹ ਸਿੰਘ ਜੀ ਦੀ ਲਿਖਤ ਅਨੁਸਾਰ ਗੁਰੂ ਸਾਹਿਬ ਜੀ ਨੇ, ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਭਾਦਰੋ, ਜੀਂਦ ਪਟਿਆਲੇ ਕੁਝ ਕੁਝ ਸਮਾਂ ਰਹਿਕੇ ਅਖੀਰ ਨਾਭੇ ਦੀ ਝਿੜੀ ਵਿਚ ਜਾ ਡੇਰਾ ਲਾਇਆ। ਇਥੋਂ ਆਪ ਜੀ ਬੰਦਾ ਬਹਾਦਰ ਵਾਲੀ ਲੜਾਈਆਂ ਵਿਚ ਸਿਖਾਂ ਨੂੰ ਮੁਗਲਾਂ ਦੇ ਵਿਰੁਧ ਗੁਪਤ ਮਸ਼ਵਰੇ ਭੇਜਦੇ ਰਹੇ ਅਤੇ ਮੁਨਾਸਬ ਸਹਾਇਤਾ ਕਰਦੇ ਰਹੇ।

ਮੁਨਾਸਬ ਸਮਾਂ ਵੀਚਾਰ ਕੇ ਆਪ ਜੀ ਨੇ ਪੰਜਾਬ ਤੋਂ ਬਹੁਤ ਦੂਰ ਹਰੋ ਨਦੀ ਦੇ ਕਿਨਾਰੇ ਸਮਾਧੀ ਇਸਥਿਤ, ਇਕ ਪੂਰਨ ਗੁਰਸਿਖ ਬਾਬਾ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੱਤੇ। ਜਦੋਂ ਸਤਿਗੁਰੂ ਜੀ, ਸਮਾਧੀ ਇਸਥਿਤ ਬਾਬਾ ਜੀ ਦੇ ਸਾਮ੍ਹਣੇ ਹੋਏ ਤਾਂ ਬਾਬਾ ਜੀ ਦੀ ਸਮਾਧੀ ਝਟ ਖੁਲ ਗਈ। ਜਦੋਂ ਬਾਬਾ ਜੀ ਦੇ ਨੇਤ੍ਰ ਖੁਲੇ ਤਾਂ ਕੀ ਵੇਖਦੇ ਹਨ ਕਿ ਸਾਮ੍ਹਣੇ ਕਰੋੜਾਂ ਚੰਦ੍ਰਮਾਂ ਨੂੰ ਮਾਤ ਕਰ ਦੇਣ ਵਾਲੀ, ਕੰਜਲਕ ਨੈਣ, ਕਬੂਹ ਗ੍ਰੀਵ ਅਤੇ ਕਟ ਕੇਹਰ ਵਾਲੀ ਵਿਅਕਤੀ ਘੋੜੇ ਤੇ ਸਵਾਰ ਹੈ। ਬਾਬਾ ਜੀ ਨੇ ਜਾਣਿਆ ਕਿ ਭਗਵਾਨ ਮੈਨੂੰ ਦਰਸ਼ਨ ਦੇਣ ਵਾਸਤੇ ਆਏ ਹਨ। ਬੜੇ ਗਦਗਦ ਹੋਏ, ਝਟ ਉਠਕੇ ਘੋੜ ਸਵਾਰ ਭਗਵਾਨ ਦੇ ਚਰਨਾਂ ਤੇ ਨਮਸਕਾਰ ਕੀਤੀ ਅਤੇ ਘੋੜੇ ਦੀ ਵਾਂਗ ਫੜ ਲਈ। ਭਗਤ ਵਛਲ ਸਤਿਗੁਰੂ ਜੀ ਘੋੜੇ ਤੋਂ ਉਤਰ ਕੇ ਬਾਬਾ ਜੀ ਵਲੋਂ ਵਿਛਾਏ ਗਏ ਆਸਣ ਤੇ ਬਿਰਾਜਮਾਨ ਹੋ ਗਏ। ਬਚਨ ਬਿਲਾਸ ਕਰਦਿਆਂ ਅਤੇ ਬਾਬੇ ਜੀ ਦੇ ਸ਼ੰਕੇ ਨਵਿਰਤ ਕਰਦਿਆਂ ਸਤਿਗੁਰੂ ਜੀ ਨੇ ਕਹਿਆ ਕਿ

"ਮੈਂ ਉਹ ਹੀ ਹਾਂ ਜਿਸ ਨੂੰ ਲੋਕੀਂ ਗੁਰੂ ਗੋਬਿੰਦ ਸਿੰਘ ਆਖਦੇ ਹਨ ਅਤੇ ਜਿਸ ਨੇ ਨਦੇੜ ਵਿਚ ਚਿਖਾ ਵਾਲਾ ਕੌਤਕ ਰਚਾਇਆ ਸੀ"

ਥੋੜ੍ਹਾ ਚਿਰ ਬਚਨ ਬਿਲਾਸ ਕਰਨ ਉਪ੍ਰੰਤ ਸਤਿਗੁਰੂ ਜੀ ਨੇ ਬਾਬਾ ਜੀ ਨੂੰ ਭਜਨ ਦੀ ਦਾਤ ਬਖਸ਼ੀ ਅਤੇ ਫਿਰ ਗੁਰੂ ਜੀ ਨੇ ਬਾਬੇ ਜੀ ਅਗੇ ਪੰਜ ਪੈਸੇ ਅਤੇ ਇਕ ਨਾਰੀਅਲ ਰਖਕੇ ਮਥਾ ਟੇਕਕੇ ਗੁਰਿਆਈ ਸੌਂਪ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਾਬੇ ਬੁਢਾ ਜੀ ਨਾਲ ਉਸਨੂੰ ਬਾਰਵੇਂ ਥਾਂ ਤੇ ਗੁਰੂ ਬਨਾਣ ਦਾ ਬਚਨ ਪੂਰਾ ਕੀਤਾ। ਗੁਰ ਗੱਦੀ ਸੌਂਪਣ ਦੇ ਨਾਲ ਹੀ ਆਪ ਜੀ ਨੇ ਬਚਨ ਕੀਤਾ ਕਿ ਗੁਰਿਆਈ ਮੇਰੀ ਅਮਾਨਤ ਹੈ। ਮੈਂ ਆਪੇ ਹੀ ਆਪ ਜੀ ਪਾਸ ਪਹੁੰਚ ਕੇ ਲੈ ਜਾਵਾਂਗਾ ਉਦੋਂ ਮੇਰਾ ਨਾਮ **ਰਾਮ ਸਿੰਘ** ਹੋਵੇਗਾ

**ਆਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ**
**ਮੇਰੋ ਅਵਤਾਰ ਅੰਸ ਰਾਮ ਸਿੰਘ ਹੈ ਭਰੇ**

ਇਤਿਹਾਸ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਤੇ ਰੰਧਾਵੇ ਨੂੰ ਗਿਆਰਵੇਂ ਜਾਮੇ ਬਾਰੇ ਕਹਿਆ ਸੀ

## "ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ"

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਗਿਆਰਵੇਂ ਗੁਰੂ ਜੀ ਨੇ ਗੁਪਤ ਹੀ ਰਹਿਣਾ ਸੀ। ਗੁਪਤ ਰਹਿਣ ਵਾਸਤੇ ਇਹ ਜ਼ਰੂਰੀ ਸੀ ਕਿ ਉਨ੍ਹਾਂ ਨੂੰ ਗੱਦੀ ਵੀ ਗੁਪਤ ਮਿਲਦੀ ਗੱਦੀ ਗੁਪਤ ਤਾਂ ਹੀ ਮਿਲ ਸਕਦੀ ਸੀ ਜੇ ਗੱਦੀ ਦੇਣ ਵਾਲੇ ਅਥਵਾ ਸ੍ਰੀ ਗੋਬਿੰਦ ਸਿੰਘ ਜੀ ਆਪ ਵੀ ਗੁਪਤ ਬਖਸ਼ਸ਼ ਕਰਦੇ ਜੋ ਹੋਇਆ ਵੀ ਬਿਲਕੁਲ ਇਸੇ ਤਰ੍ਹਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਗੁਪਤ ਵਿਚਰਦੇ ਹੋਏ ਗੁਪਤ ਥਾਂ ਤੇ ਜਾ ਕੇ ਬਾਬਾ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਸੌਂਪੀ

ਗੁਰੂ ਗੱਦੀ ਦੀ ਜ਼ਿਮੇਵਾਰੀ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਸੌਂਪ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਪਸ ਨਾਂਤੇ ਚਲੇ ਗਏ। ਕਈ ਕੌਤਕ ਵਰਤਾਂਦੇ ਹੋਏ ਸੰਮਤ ੧੮੯੯ ਦੀ ਜੇਠ ਸੁਦੀ ਪੰਜਵੀਂ ਨੂੰ ਆਪ ਜੀ ਜੋਤੀ ਜੋਤ ਸਮਾ ਗਏ

ਉਪਰਲਿਖੇ ਹੋਏ "ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ" ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਬਹੁਤਾ ਗੁਪਤ ਹੀ ਰਹੇ ਸਨ ਪਰ ਗੁਪਤ ਰਹਿਣ ਦਾ ਭਾਵ ਇਹ ਨਹੀਂ ਕਿ ਉਹ ਗੁਰੂ ਨਹੀਂ ਹੋਣੇ, ਭਾਵ ਇਹ ਹੈ

## ਗੋਇ ਰਾਖੀ ਘਟ ਦੀਪ ਜਿਨ ਨਿਜ ਅਜਮਤ

ਜਿਸ ਤਰ੍ਹਾਂ ਇਕ ਜਗਦਾ ਦੀਵਾ ਕਿਸੇ ਘੜੇ ਵਿਚ ਰਖਿਆ ਜਾਏ, ਉਹ ਦੂਰੋਂ ਵਿਖਾਈ ਨਹੀਂ ਦਿੰਦਾ ਪਰ ਜਦੋਂ ਘੜੇ ਦੇ ਨੇੜੇ ਹੋ ਕੇ ਵੇਖੀਏ ਤਾਂ ਦਿਸ ਪੈਂਦਾ ਹੈ ਇਸੇ ਤਰ੍ਹਾਂ ਸ੍ਰੀ ਗੁਰੂ ਬਾਲਕ ਸਿੰਘ ਜੀ ਭਾਵੇਂ ਬਹੁਤਾ ਪਰਗਟ ਨਹੀਂ ਸਨ ਹੋਏ ਪਰ ਹੈਨ ਉਹ ਗੁਰੂ ਹੀ ਸਨ। ਉਹ ਤਾਂ

## ਨਾਮ ਸਿੰਘ ਬਾਲਕ, ਪੈ ਪਾਲਕ ਪੈਗੰਬਰੋਂ ਕੇ,
## ਅੰਬਰੋਂ ਕੇ ਮਾਲਕ, ਅਡੰਬਰੋਂ ਕੇ ਤਜਾਗੀ ਹੈਂ,

ਭਾਵ ਸ੍ਰੀ ਗੁਰੂ ਬਾਲਕ ਸਿੰਘ ਜੀ ਖੁਦ ਪੈਗੰਬਰਾਂ (ਅਵਤਾਰਾਂ) ਦੇ ਪਾਲਕ ਅਤੇ ਖੰਡਾਂ ਬ੍ਰਹਿਮੰਡਾਂ ਦੇ ਮਾਲਕ ਸਨ (ਹਨ)

ਗਲਤੀਆਂ ਦੀ ਖਿਮਾ ਦਾ
ਜਾਚਕ
ਸੰਤੋਖ ਸਿੰਘ ਨਾਮਧਾਰੀ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉੱਤਾਧਿਕਾਰੀ
# ਸ੍ਰੀ ਸਤਿਗੁਰੂ ਬਾਲਕ ਸਿੰਘ ਜੀ



## ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ

ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਐਸਾ ਕੌਤਕ ਰਚਿਆ ਜਿਸ ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਸ਼ੁਰੂ ਗੁਪਤ ਹੀ ਰਹੇ ਪਰ **ਚੜ੍ਹਿਆ ਚੰਨ ਛੁਪਦਾ ਨਹੀਂ** ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਗੁਰ ਗੱਦੀ ਸੰਭਾਲਦਿਆਂ ਗੁਰਸਿਖੀ ਦਾ ਪਰਚਾਰ ਸ਼ੁਰੂ ਕਰ ਦਿੱਤਾ ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਸਿਕ ਅਵਤਾਰ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ :-

ਦੁਆਦਸ ਪੁਰਖ ਹੈਂ ਆਦਿ ਸੇ ਸਭਹਨ ਕੇ ਸਿਰਮੌਰ ।
ਸ਼ਕਤ ਅਨੰਤੀ ਆਇ ਹੈਂ, ਆਦਿ ਇਹੈ, ਨਹੀ ਔਰ ॥





NO.

DATE

ਸਾਧ ਸੰਗਤ ਜੀ, ਗੁਰਮਤ ਅਨੁਸਾਰ, ਕਿਸੇ ਦੇਵੀ ਦੇਵਤੇ ਦੀ ਮੂਰਤੀ ਭਾਵੇਂ ਉਹ ਹੀਰਿਆਂ ਮਣੀਆਂ ਨਾਲ ਵੀ ਜੜੀ ਹੋਈ ਹੋਵੇ, ਕੋਈ ਤੀਰਥ ਭਾਵੇਂ ਉਹ ਹਰਿਦਵਾਰ ਜਾਂ ਜਗਨ ਨਾਥ ਪੁਰੀ ਹੋਵੇ, ਕੋਈ ਨਦੀ ਭਾਵੇਂ ਗੰਗਾ ਜੈਸੀ ਪਵਿੱਤ੍ਰ ਵੀ ਕਿਉਂ ਨ ਹੋਵੇ, ਕੋਈ ਮੜੀ ਜਾਂ ਕਬਰ ਭਾਵੇਂ ਉਹ ਕਿਸੇ ਵਡੇ ਮਹਾਂਪੁਰਖ ਦੀ ਵੀ ਹੋਵੇ, ਕੋਈ ਮੰਦਰ ਮਸਜਦ ਜਾਂ ਗੁਰਦੁਆਰਾ, ਕੋਈ ਵੇਦ ਸ਼ਾਸਤ੍ਰ ਜਾਂ ਹੋਰ ਕੋਈ ਗ੍ਰੰਥ, ਗੁਰੂ ਨਹੀਂ ਹੋ ਸਕਦਾ। ਇਥੇ ਕਿਸੇ ਦੀ ਨਿੰਦਿਆ ਨਹੀਂ

ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬੀਚਾਰੈ

ਵਿਚਾਰ ਇਹ ਹੈ

ਕਬੀਰ ਠਾਕੁਰੁ ਪੂਜਹਿ ਮੋਲਿ ਲੇ, ਮਨ ਹਠਿ ਤੀਰਥ ਜਾਹਿ।
ਦੇਖਾ ਦੇਖੀ ਸ੍ਵਾਂਗ ਧਰਿ, ਭੂਲੇ ਭਟਕਾ ਖਾਹਿ।
ਕਬੀਰ ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ।
ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ।
ਕਬੀਰ ਕਾਗਦ ਕੀ ਓਬਰੀ, ਮਸੁ ਕੇ ਕਰਮ ਕਪਾਟ।
ਪਾਹਨ ਬੋਰੀ ਪਿਰਥਮੀ, ਪੰਡਿਤ ਪਾੜੀ ਬਾਟ।

ਇਥੇ ਸ੍ਰੀ ਕਬੀਰ ਜੀ ਗੁਰਮਤ ਬਾਰੇ ਦਸ ਰਹੇ ਹਨ ਕਿ ਪੱਥਰ ਦੀ ਮੂਰਤੀ ਮੁਲ ਲੈ ਕੇ ਪੂਜਣ ਨਾਲ ਜਾਂ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਇਹ ਇਕ ਦੁਨਿਆਵੀ ਚਾਲ ਹੈ, ਫਿਰ ਵੀ ਜੇ ਕੋਈ ਹਠ ਕਰਕੇ ਇਹ ਨਿਸਚਾ ਰਖੇ ਕਿ ਮੈਂ ਭਵਸਾਗਰ ਤੋਂ ਪਾਰ ਹੋ ਜਾਵਾਂਗਾ ਤਾਂ ਇਹ ਉਸਨੂੰ ਇਕ ਭੁਲੇਖਾ ਹੀ ਹੈ। ਉਸਨੂੰ ਵਿਚਾਰਨਾ ਚਾਹੀਦਾ ਹੈ ਕਿ ਇਹੋ ਜਿਹੇ ਕੰਮ ਉਸਨੂੰ ਪਾਰ ਕਰਨ ਦੀ ਬਜਾਏ ਡੋਬ ਦੇਣਗੇ। ਕਬੀਰ ਜੀ ਆਖਦੇ ਹਨ ਕਿ ਮੂਰਤੀ ਪੂਜਕਾਂ ਨੇ ਤਾਂ ਧਰਤੀ ਡੋਬ ਦਿੱਤੀ ਹੈ ਅਤੇ ਵੇਦਾਂ, ਸ਼ਾਸਤਰਾਂ ਅਤੇ ਹੋਰ ਗ੍ਰੰਥਾਂ ਦੇ ਆਸਰੇ ਪੰਡਿਤ ਅਖਵਾਉਣ ਵਾਲੇ ਪਰਚਾਰਕ ਦੁਨੀਆਂ ਨੂੰ ਲੁਟ ਰਹੇ ਹਨ।

ਦੇਵੀਆਂ ਅਤੇ ਦੇਵਤਿਆਂ ਦੀ ਪੂਜਾ ਕਰਨ ਵਾਸਤੇ

ਜਿਹੜੇ ਜੀਵ ਹੱਤਿਆ ਕਰਦੇ ਹਨ ਉਨ੍ਹਾਂ ਨੂੰ ਤਾੜਦੇ ਹੋਇ ਸ੍ਰੀ ਕਬੀਰ ਜੀ ਲਿਖਦੇ ਹਨ

## ਸਰਜੀਉ ਕਾਟਹਿ, ਨਿਰਜੀਉ ਪੂਜਹਿ, ਅੰਤਕਾਲ ਕਉ ਭਾਰੀ ।

ਫਿਰ ਲਿਖਦੇ ਹਨ

## ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨ

ਇਸੇ ਭਰਮ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਪੱਸ਼ਟ ਕਰ ਕੇ ਲਿਖਦੇ ਹਨ :-

## ਕਹਾ ਭਯੋ ਜੋ ਅਤਿ ਹਿਤ ਚਿਤ ਕਰਿ, ਬਹੁ ਬਿਧਿ ਸਿਲਾ ਪੁਜਾਈ ।
## ਪਾਨ ਥਕੇ ਪਾਹਨ ਕਹ ਪਰਸਤ ਕਛੁ ਕਰਿ ਸਿੱਧਿ ਨ ਆਈ ।
## ਅਛਤ ਧੂਪ ਦੀਪ ਅਰਪਤ ਹੈ, ਪਾਹਨ ਕਛੂ ਨ ਖੈ ਹੈ ।
## ਤਾ ਮੈ ਕਹਾ ਸਿਧਿ ਹੈ ਰੇ ਜੜ, ਤੋਹਿ ਕਹਾ ਬਰ ਦੈ ਹੈ ।

ਤੁਸੀਂ ਆਪ ਹੀ ਵਿਚਾਰ ਕਰੋ ਕਿ ਜਿਹੜਾ ਆਪ ਹੀ ਨਿਰਜੀਉ ਹੋਵੇ, ਉਸਨੇ ਦੂਜਿਆਂ ਨੂੰ ਕੀ ਸਿੱਖਿਆ ਦੇਣੀ ਹੈ ਅਤੇ ਕੀ ਵਰ ਦੇਣਾ ਹੈ ? ਇਸੇ ਲਈ ਤਾਂ ਸ੍ਰੀ ਗੁਰੂ ਰਾਮ ਦਾਸ ਜੀ ਲਿਖਦੇ ਹਨ :-

## ਨਿਰਜੀਉ ਪੂਜਹਿ ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ

ਸ੍ਰੀ ਗੁਰੂ ਰਾਮ ਦਾਸ ਜੀ ਜਿਥੇ ਨਿਰਜੀਉ ਦੀ ਪੂਜਾ ਬਿਰਥੀ ਦਸਦੇ ਹਨ ਉਥੇ ਜਗਿਆਸੂਆਂ ਨੂੰ ਅਸਲੀਅਤ ਦਸਦੇ ਹਨ ਕਿ ਭਾਈ

# ਸਤਿਗੁਰੁ ਦੇਉ
# ਪਰਤਖਿ ਹਰਿ ਮੂਰਤਿ
# ਜੋ ਅੰਮ੍ਰਿਤ ਬਚਨ ਸੁਣਾਵੈ ।

NO.

DATE

ਭਾਵ ਇਹ ਹੈ ਕਿ ਨਿਰਜੀਉ ਪੱਥਰ ਦੀ ਮੂਰਤੀ ਜਾਂ ਹੋਰ ਕੋਈ ਨਿਰਜੀਉ ਚੀਜ਼ ਪਰਮੇਸ਼ਰ (ਹਰਿ) ਦੀ ਮੂਰਤੀ ਨਹੀਂ ਹੁੰਦੀ । ਹਰਿ (ਪਰਮੇਸ਼ਰ) ਦੀ ਪਰਤੱਖ ਮੂਰਤਿ ਸ੍ਰੀ ਸਤਿਗੁਰੂ ਜੀ ਹੁੰਦੇ ਹਨ ਜੋ ਅਪਣੇ ਮੁਖਾਰਬਿੰਦ ਤੋਂ ਉਚਾਰਕੇ ਸ਼ੁਭ ਸਿਖਿਆਂ ਰੂਪੀ ਅੰਮ੍ਰਿਤ ਬਖਸ਼ਦੇ ਹਨ। ਇਸੇ ਲਈ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :-

**ਗੁਰ ਗੋਬਿੰਦ, ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ ।**
**ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ**

ਸ੍ਰੀ ਗੁਰੂ ਰਾਮ ਦਾਸ ਜੀ ਜਿਥੇ ਨਿਰਜੀਉ ਦੀ ਪੂਜਾ ਬਿਰਥੀ ਦਸਦੇ ਹਨ ਉਥੇ ਇਹ ਫੁਰਮਾਉਂਦੇ ਹਨ ਕਿ ਹਰਿ ਦੀ ਪਰਤੱਖ ਮੂਰਤ ਸਤਿਗੁਰ ਦੀ ਸੇਵਾ ਇਕ ਅਟੁਟ ਪੁੰਨ ਹੁੰਦਾ ਹੈ

**ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ**
**ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ,**
**ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ।**

ਭਾਵ ਹਰਿ ਰੂਪ ਸਤਿਗੁਰੂ ਜੀ ਨੂੰ ਪ੍ਰੇਮ ਸਹਿਤ ਪਰਸ਼ਾਦ ਛਕਾਉਣ ਅਤੇ ਬਸਤਰ ਆਦਿ ਨਾਲ ਸੇਵਾ ਕਰਨ ਦੇ ਪੁੰਨ ਦੀ ਕਦੇ ਤੋਟਿ ਨਹੀਂ ਆਉਂਦੀ ।

ਸ੍ਰੀ ਗੁਰੂ ਰਾਮ ਦਾਸ ਜੀ ਜਿਸ ਸਤਿਗੁਰੂ ਨੂੰ ਹਰਿ ਦੀ ਪਰਤੱਖ ਮੂਰਤ ਦਸਦੇ ਹਨ ਉਸ ਸਤਿਗੁਰੂ ਦੀ ਪੱਕੀ ਨਿਸ਼ਾਨੀ ਦੱਸਣ ਦੀ ਵੀ ਕਿਰਪਾ ਕਰਦੇ ਹਨ

**ਬ੍ਰਹਮ ਬਿੰਦੇ ਸੋ ਸਤਿਗੁਰੂ ਕਹੀਐ**
**ਹਰਿ ਹਰਿ ਕਥਾ ਸੁਣਾਵੈ**

ਸ੍ਰੀ ਸਤਿਗੁਰੂ ਰਾਮ ਦਾਸ ਜੀ ਇਸ ਸ਼ਬਦ ਵਿਚ ਇਸ ਸਚਾਈ ਤੇ ਪੱਕੀ ਮੋਹਰ ਲਾਉਂਦੇ ਹਨ ਕਿ ਸਤਿਗੁਰ ਨਿਰਜੀਉ ਨਹੀਂ ਹੁੰਦਾ

**ਸਤਿਗੁਰੂ ਹਮੇਸ਼ਾ ਦੇਹਧਾਰੀ ਹੁੰਦਾ ਹੈ**